# ਵਰਿਆਮ

ਜੁਲਾਈ ੧੯੮੮



## ਸਤਿਗੁਰੂ ਪ੍ਰਤਾਪ ਸਿੰਘ ਸ਼ਤਾਬਦੀ

ਆਉਂਦੇ ਚੇਤਰ ਦੀ ੧੨ ਤਾਰੀਖ ਭਾਵ ਸਨਿਚਰਵਾਰ ੧੨ ਚੇਤਰ ਸੰਮਤ ੨੦੪੫ ਅਨੁਸਾਰ ੨੫ ਮਾਰਚ ੧੯੮੯ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ੧੦੦ਵਾਂ ਪ੍ਰਕਾਸ਼ ਦਿਵਸ ਹੈ। ਆਪ ਜੀ ਦਾ ਅਵਤਾਰ ਸੌ ਸਾਲ ਪਹਿਲਾਂ ਸ੍ਰੀ ਭੈਣੀ ਸਾਹਿਬ ਵਿਚ ਸਤਿਗੁਰੂ ਹਰੀ ਸਿੰਘ ਜੀ ਦੇ ਪਾਵਨ ਗ੍ਰਿਹ ਵਿਖੇ ਮਾਤਾ ਜੀਵਨ ਕੌਰ ਦੀ ਗੋਦ ਵਿਚ ਹੋਇਆ।

ਇਹ ਉਹ ਸਮਾਂ ਸੀ ਜਦੋਂ ਅੰਗਰੇਜ਼ੀ ਸਰਕਾਰ ਅਤੇ ਉਸਦੇ ਦੇਸੀ ਸਹਿਯੋਗੀ ਰਾਜੇ ਅਤੇ ਮਹੰਤ ਸ਼੍ਰੇਣੀ ਦੀ ਭਰਪੂਰ ਕਰੋਪੀ ਨਾਮਧਾਰੀ ਪੰਥ ਉਤੇ ਚਲ ਰਹੀ ਸੀ। ਸਤਿਗੁਰੂ ਰਾਮ ਸਿੰਘ ਜੀ ਜਲਾਵਤਨ ਹੋ ਗਏ ਸਨ, ਨਾਮਵਰ ਨਾਮਧਾਰੀ ਸਿੰਘ ਤੋਪਾਂ ਨਾਲ ਉੜਾਏ, ਫਾਂਸੀਆਂ ਤੇ ਲਟਕਾਏ ਅਤੇ ਦੇਸ ਵਦੇਸ਼ ਦੀਆਂ ਜੇਹਲਾਂ ਵਿਚ ਬੰਦ ਕੀਤੇ ਗਏ

ਸਨ । ਨਾਮਧਾਰੀਆਂ ਦੇ ਹਿਲਣ ਜੁਲਣ ਅਤੇ ਇਕਠੇ ਹੋਕੇ ਸਤਿਸੰਗ ਕਰਨ ਤੇ ਵੀ ਮੁਕੰਮਲ ਪਾਬੰਦੀ ਸੀ, ਸਤਿਗੁਰੂ ਜੀ ਦੇ ਨਿਜੀ ਨਿਵਾਸ ਅਸਥਾਨ ਦੇ ਬਾਹਰ ਵਿਸ਼ੇਸ਼ ਪੁਲੀਸ ਦੀ ਚੌਕੀ ਬੈਠੀ ਸੀ।

ਕੁਲ ਕੂਕਾ ਪੰਥ ਜੂਹ-ਬੰਦ ਕੀਤਾ ਹੋਇਆ ਸੀ ਅਤੇ ਇਕਲੇ ਇਕਲੇ ਵਿਅਕਤੀ ਦੀ ਹਿਲ-ਜੁਲ ਤੇ ਕਰੜੀ ਸਰਕਾਰੀ ਨਿਗਰਾਨੀ ਸੀ। ਉਸ ਸਮੇਂ ਕਿਸੇ ਦਾ ਭੈਣੀ ਵਾਲੇ ਗੁਰੂਆਂ ਦਾ ਪੈਰੋਕਾਰ ਹੋਣਾ ਮੁਸੀਬਤ ਦੇ ਝੱਖੜਾਂ ਨੂੰ ਸੁਨੇਹਾ ਦੇਣਾ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਮਦ ਨਾਮਧਾਰੀਆਂ ਲਈ ਰਾਹਤ ਬਣ ਕੇ ਆਈ। ਗੁਰੂ ਹਰੀ ਸਿੰਘ ਜੀ ਜਿਹੇ ਧੀਰ ਵੀਰ ਅਤੇ ਨਿਰਮਾਣ ਯੁਗ ਪੁਰਸ਼ ਦੇ ਘਰ ਤੇਜਸਵੀ ਅਤੇ ਮਹਾਂਪ੍ਰਤਾਪੀ ਸਾਹਿਬਜ਼ਾਦਾ ਪਰਗਟ ਹੋਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਮਦ ਨਾਮਧਾਰੀਆਂ ਦੇ ਹੀ ਨਹੀਂ ਸਗੋਂ ਦੇਸ਼ ਵਾਸੀਆਂ ਦੀ ਬੰਦ ਖੁਲਾਸੀ ਦਾ ਸੰਕੇਤ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜਨਮ ਨਾਲ ਹੀ ਸਰਕਾਰੀ ਪਾਬੰਦੀਆਂ ਵਿਚ ਕੁਝ ਢਿੱਲ ਹੋਈ। ਆਪ ਦੀ ਅਗਵਾਈ ਵਿਚ ਨਾਮਧਾਰੀ ਪੰਥ ਹਰ ਤਰ੍ਹਾਂ ਮੁੜ ਪਰਫੁਲਤ ਅਤੇ ਜਥੇਬੰਦ ਹੋਇਆ। ਕੀ ਦੇਸ਼ ਦੀ ਆਜ਼ਾਦੀ ਦਾ ਸੰਗਰਾਮ ਕੀ ਵੱਖ ਵੱਖ ਸੰਪ੍ਰਦਾਵਾਂ ਅਤੇ ਫਿਰਕਿਆਂ ਦੀ ਏਕਤਾ ਵਾਸਤੇ ਜਤਨ ਕੀ ਗੁਰਮਤਿ ਅਤੇ ਸਿੱਖੀ ਸਭਿਆਚਾਰ ਰਹੁ ਰੀਤ ਮਰਿਆਦਾ ਕਾਇਮ ਕਰਨ ਦੇ ਹੀਲੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਗਵਾਈ ਅਤੇ ਸਰਪਰਸਤੀ ਸਦਾ ਹੀ ਮਾਰਗ ਦਰਸ਼ਨ ਕਰਦੀ ਰਹੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਨਮ ਕਾਰਾਵਾਸ ਵਿਚ ਹੋਇਆ ਪਰ ਉਹਨਾਂ ਨਾ ਸਿਰਫ ਨਾਮਧਾਰੀ ਪੰਥ ਦੀ ਗੁਲਾਮੀ ਦੇ ਸੰਗਲ ਕੱਟੇ ਸਗੋਂ ਸਮੁਚੇ ਭਾਰਤ ਵਿਚੋਂ ਅੰਗਰੇਜ਼ੀ ਸਾਮਰਾਜ ਦਾ ਬਿਸਤਰਾ ਗੋਲ ਹੁੰਦਾ ਆਪਣੀਂ ਅਖੀਂ ਡਿਠਾ।

ਜਦੋਂ ਦੇਸ਼ ਦੀਆਂ ਬਹੁਤ ਸਾਰੀਆਂ ਧਾਰਮਕ ਸੰਪ੍ਰਦਾਵਾਂ ਕਿਸੇ ਨਾ ਕਿਸੇ ਰੂਪ ਵਿਚ ਅੰਗਰੇਜ਼ ਹਕੂਮਤ ਦੀਆਂ ਸਹਾਇਕ ਹੋ ਗਈਆਂ ਤਾਂ ਬਾਵਜੂਦ ਕਈ ਪ੍ਰਕਾਰ ਦੀਆਂ ਧਮਕੀਆਂ ਅਤੇ ਰਿਆਇਤਾਂ ਦੀ ਪੇਸ਼ਕਸ਼ ਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਾਮਰਾਜ ਵਿਰੋਧੀ ਪੈਂਤੜਾ ਅਡੋਲ ਕਾਇਮ ਰਿਹਾ।

ਦੇਸ਼ ਦੀ ਆਜ਼ਾਦੀ ਬਾਦ ਉਹਨਾਂ ਦੀ ਹੱਕ ਸੱਚ ਦੀ ਆਵਾਜ਼ ਕਾਰਨ ਕਈ ਰਾਜਸੀ ਨੇਤਾ ਨਾਰਾਜ਼ ਹੋਏ। ਸਤਿਗੁਰੂ ਜੀ ਨੇ ਮੁੜ ਉਹਨਾਂ ਦੀ ਕਰੋਪੀ ਝਲੀ। ਆਪ ਨੇ ਦੇਹ ਤਿਆਗ ਦਿਤੀ ਪਰ ਧਰਮ ਨਾ ਛਡਿਆ। ਜਿਹਨਾਂ ਦੀ ਬਾਹ ਫੜੀ ਬਾਂਹ ਨਾ ਛੱਡੀ।

ਸਤਿਗੁਰੂ ਪ੍ਰਤਾਪ ਸਿੰਘ ਦਾ ਮਹਾਨ ਜੀਵਨ ਅਤੇ ਕਾਰਨਾਮੇ ਸਦਾ ਹੀ ਮਨੁਖਤਾ ਦਾ ਮਾਰਗ ਦਰਸ਼ਨ ਕਰਦੇ ਰਹਿਣਗੇ।

ਨਾਮਧਾਰੀ ਪੰਥ ਨੇ ਉਹਨਾਂ ਤੋਂ ਬਾਦ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿਚ ਬਹੁਤ ਅਹਿਮ ਪੜਾਂਤੈ ਕੀਤੇ ਹਨ। ਬਹੁਤ ਖੇਤਰਾਂ ਵਿਚ ਨਵੇਂ ਮੀਲ ਪਥਰ ਗੱਡੇ ਹਨ। ਅਨੰਦ ਕਾਰਜ ਸ਼ਤਾਬਦੀ ਅਤੇ ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਣ ਸ਼ਤਾਬਦੀ ਦੇ ਸਮਾਰੋਹ ਕੀਤੇ ਹਨ। ਗੁਰੂ ਨਾਨਕ ਦੇਵ ਜੀ, ਗੁਰੂ ਗੋਬਿੰਦ ਸਿੰਘ ਜੀ ਦੀਆਂ ਜਨਮ ਸ਼ਤਾਬਦੀਆਂ ਅਤੇ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਸ਼ਤਾਬਦੀ ਸ਼ਰਧਾ ਪੂਰਬਕ ਮਨਾਏ ਹਨ।

ਹੁਣ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਹਿਲੀ ਜਨਮ ਸ਼ਤਾਬਦੀ ਮਨਾਉਣ ਦਾ ਪ੍ਰੋਗਰਾਮ ਬਣਿਆ ਹੈ। ਇਸ ਮੰਤਵ ਵਾਸਤੇ ਮੁਢਲੇ ਕਾਰਜ ਆਰੰਭ ਹੋ ਗਏ ਹਨ। ੧੭ ਜੁਲਾਈ ਨੂੰ ਸ੍ਰੀ ਭੈਣੀ ਸਾਹਿਬ ਵਿਚ ਪੰਥ ਦੇ ਪ੍ਰਤੀਨਿਧਾਂ ਦੀ ਇਕ ਵਿਸ਼ਾਲ ਇਕੱਤਰਤਾ ਹੋਈ ਹੈ। ਉਸ ਦਾ ਪ੍ਰੋਗਰਾਮ ਆਪ ਪਾਸ ਪੁਜ ਰਿਹਾ ਹੈ। ਇਸ ਸ਼ਤਾਬਦੀ ਨੂੰ ਉਸ ਦੀ ਸ਼ਾਨ ਅਨੁਸਾਰ ਮਨਾਉਣ ਵਾਸਤੇ ਸੰਗਤਾਂ ਨੂੰ ਹੁਣ ਤੋਂ ਹੀ ਕਮਰਕੱਸੇ ਕਰ ਲੈਣੇ ਚਾਹੀਦੇ ਹਨ।

--ਜਗਦੀਸ਼ ਸਿੰਘ

ਵਰਿਆਮ
ਜੁਲਾਈ—੧੯੯੯ ਜਿਲਦ ੧੩ ਅੰਕ : ੯
ਸੰਪਾਦਕ : ਜਗਦੀਸ਼ ਸਿੰਘ

# ਸਾਧ ਦੀ ਸੰਗਤ

ਪਹਿਲਿਆਂ ਜ਼ਮਾਨਿਆਂ ਵਿਚ ਚੋਰਾਂ ਡਾਕੂਆਂ ਤੋਂ ਡਰਦਿਆਂ ਲੋਕ ਸੰਗ (ਕਾਫਲਿਆਂ) ਵਿਚ ਸਫਰ ਕਰਦੇ ਸਨ। ਉਹਨਾਂ ਦਾ ਦ੍ਰਿਸ਼ਟਾਂਤ ਦੇ ਕੇ ਭਾਈ ਗੁਰਦਾਸ ਲਿਖਦੇ ਹਨ ਕਿ ਜਿਵੇਂ ਸੰਗ ਨਾਲ ਮਿਲ ਕੇ ਚਲਣ ਨਾਲ ਨਿਰਵਿਘਨ ਘਰ ਪਹੁੰਚ ਜਾਈਦਾ ਹੈ ਪਰ ਜੇ ਸੰਗ ਤੋਂ ਵਖਰੇ ਹੋ ਜਾਈਏ ਤਾਂ ਝਟ ਰਾਹਮਾਰ ਡਾਕੂ ਆ ਕੇ ਮਾਰ ਜਾਂਦੇ ਹਨ।

ਜਿਵੇਂ ਖੇਤ ਦੇ ਦਵਾਲੇ ਜਦ ਵਾੜ ਦੇ ਦਿਤੀ ਜਾਂਦੀ ਹੈ ਤਾਂ ਉਸ ਨੂੰ ਹਰਨ ਤੇ ਮਨੁਖ (ਭਾਵ ਜਾਨਵਰ ਤੇ ਆਦਮੀ) ਨਹੀਂ ਛੂਹ ਸਕਦੇ ਪਰ ਖੇਤ ਨੂੰ ਖੁਲਾ ਰਖਿਆ ਜਾਵੇ ਤਾਂ ਜਾਨਵਰ ਪੰਖੀ ਆਦਿ ਆ ਕੇ ਉਜਾੜਾ ਕਰਦੇ ਹਨ। ਜਿਵੇਂ ਘਰੇਲੂ ਪਾਲਿਆ ਹੋਇਆ ਤੋਤਾ ਪਿੰਜਰੇ ਵਿਚ ਰਾਮਨਾਮ ਦਾ ਰਟਣ ਕਰਦਾ ਸਲਾਮਤ ਰਹਿੰਦਾ ਹੈ ਪਰ ਪਿੰਜਰੇ 'ਚੋਂ ਨਿਕਲਦਿਆਂ ਬਿਲੀ ਫੜ ਲੈਂਦੀ ਹੈ (ਕਿਉਂਕਿ ਉਹ ਉਡ ਤਾਂ ਸਕਦਾ ਨਹੀਂ ਹੁੰਦਾ)।

ਇਵੇਂ ਹੀ ਸਾਧ ਦੀ ਸੰਗਤ ਵਿਚ ਮਨ ਸਹਜ ਘਰ ਵਿਚ ਪਹੁੰਚ ਜਾਂਦਾ ਹੈ ਪਰ ਆਪਣੇ ਆਪ ਖੁਲ੍ਹਾ ਫਿਰੇ ਤਾਂ ਪੰਜੇ ਦੂਤ ਕਾਮ ਕਰੋਧ ਲੋਭ ਮੋਹ ਅੰਹਕਾਰ ਮਾਰ ਦਿੰਦੇ ਹਨ।

ਸੰਗ ਮਿਲਿ ਚਲੈ ਨਿਰਬਿਘਨ ਪਹੂਚੇ ਘਰਿ,
ਬਿਛਰੇ ਤੁਰਤ ਬਟਵਾਰੋ ਮਾਰਿ ਡਾਰਿ ਹੈਂ ॥
ਜੈਸੇ ਬਾਰ ਦੀਏ ਖੇਤ ਛੁਵਤ ਨ ਮ੍ਰਿਗ ਨਰ,
ਛੋਡੀ ਭਏ ਮ੍ਰਿਗ ਪੰਖੀ ਖੇਤਹਿ ਉਜਾਰਿ ਹੈਂ ॥
ਪਿੰਜਰਾ ਮੈ ਸੁਆ ਜੈਸੇ ਰਾਮ ਨਾਮ ਲੇਤ ਹੇਤੁ,
ਨਿਕਸਤਿ ਖਿਨ ਤਾਂਹਿ ਗ੍ਰਸਤ ਮੰਜਾਰ ਹੈਂ ॥
ਸਾਧ ਸੰਗਿ ਮਿਲਿ ਮਨ ਪਹੁਚੈ ਸਹਜ ਘਰਿ,
ਬਿਛਰਤ ਪੰਚੋ ਦੂਤ ਪ੍ਰਾਨ ਪਰਿਹਾਰ ਹੈਂ ॥

# ਸਾਧ-ਅਸਾਧ ਦੇ ਲਛਣ

ਜਿਵੇਂ ਆਟਾ ਅਤੇ ਖੰਡ ਇਕੋ ਜਿਹੇ (ਚਿਟੇ) ਦਿਖਾਈ ਦਿੰਦੇ ਹਨ ਪਰ ਜਦੋਂ ਜੀਭ ਨਾਲ ਚਖੀਦਾ ਹੈ ਤਾਂ ਸਵਾਦ ਦਾ ਫਰਕ ਪਤਾ ਲਗਦਾ ਹੈ।

ਜਿਵੇਂ ਸੋਨੇ ਅਤੇ ਪਿਤਲ ਦਾ ਰੰਗ ਇਕੋ ਜਿਹਾ ਪੀਲਾ ਹੀ ਹੁੰਦਾ ਹੈ ਪਰ ਉਹਨਾਂ ਦੇ ਮਹਤਵ ਦਾ ਤਦ ਪਤਾ ਲਗਦਾ ਹੈ ਜਦੋਂ ਪਾਰਖੂ ਅਗੇ ਰਖੀਏ ਤਾਂ।

ਜਿਵੇਂ ਕਾਂ ਅਤੇ ਕੋਇਲ ਦੇ ਖੰਭ ਤੇ ਤਨ ਕਾਲੇ ਹੁੰਦੇ ਹਨ ਪਰ ਜਦੋਂ ਉਹ ਬੋਲਦੇ ਹਨ ਤਾਂ ਪਤਾ ਲਗ ਜਾਂਦਾ ਹੈ ਕਿ ਇਹਨਾਂ ਵਿਚ ਸ਼ੁਭ ਕੌਣ ਹੈ ਅਤੇ ਅਸ਼ੁਭ ਕੌਣ ਹੈ ਤਿਵੇਂ ਹੀ ਸਾਧੂ ਅਤੇ ਅਸਾਧੂ ਚਿਨ੍ਹਾਂ ਕਰਕੇ ਤਾਂ ਇਕੋ ਜਿਹੇ ਹੁੰਦੇ ਹਨ ਪਰ ਕਰਨੀ ਜਾਂ ਕਰਤੂਤਾਂ ਤੋਂ ਲਛਣਾਂ ਦਾ ਪਤਾ ਲਗ ਜਾਂਦਾ ਹੈ। ਭਾਈ ਗੁਰਦਾਸ ਜੀ ਲਿਖਦੇ ਹਨ।

ਜੈਸੇ ਚੂਨੋ ਖਾਂਡ ਸ੍ਵੇਤ ਏਕ ਸੇ ਦਿਖਾਈ ਦੇਤ,
ਪਾਈਐ ਤੌ ਸ੍ਵਾਦ ਰਸ ਰਸਨਾ ਕੈ ਚਾਖੀਐ ॥
ਜੈਸੇ ਪੀਤ ਬਰਨ ਹੀ ਹੇਮ ਅਰੁ ਪੀਤਰਿ ਹੋਵ,
ਜਾਨੀਐ ਮਹਤ ਪਾਰਖਦ ਅਗ੍ਰ ਰਾਖੀਐ ॥
ਜੈਸੇ ਕਊਆ ਕੋਕਿਲਾ ਹੈ ਦੋਨੋ ਖਗ ਸਯਾਮ ਤਨ,
ਬੂਝੀਐ ਅਸੁਭ ਸੁਭ ਸਬਦ ਸੁ ਭਾਖੀਐ ॥
ਤੈਸੇ ਹੀ ਅਸਾਧ ਸਾਧ ਚਿਹਨ ਕੈ ਸਮਾਨ ਹੋਤ,
ਕਰਨੀ ਕਰਤੂਤ ਲਾਗ ਲਛਨ ਕੈ ਲਾਖੀਐ ।!

## ਵਰਿਆਮ ਦੇ ਦਰ

| | | |
|---|---|---|
| ਇਕ ਪ੍ਰਤੀ | | ੩.੦੦ ਰੁਪਏ |
| ਸਾਲਾਨਾ ਚੰਦਾ | | ੩੦.੦੦ ,, |
| ਤਿੰਨ ਸਾਲ ਵਾਸਤੇ | | ੮੦.੦੦ ,, |
| ਚਾਰ ,, ,, | | ੧੦੦.੦੦ ,, |
| ਪੰਜ ,, ,, | | ੧੨੫.੦੦ ,, |
| ਉਮਰ ਭਰ ਵਾਸਤੇ | | ੩੦੦.੦੦ ,, |
| ਥਾਈਲੈਂਡ : | ਹਵਾਈ ਡਾਕ | ੨੦੦-੦੦ ,, |
| | ਸਮੁੰਦਰੀ | ੮੦-੦੦ ,, |
| ਅਰਬ-ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦-੦੦ ,, |
| | ਸਮੁੰਦਰੀ | ੮੦-੦੦ ,, |
| ਅਮਰੀਕਾ : ਕੈਨੇਡਾ : | ਹਵਾਈ ਡਾਕ | ੩੦੦-੦੦ ,, |
| | ਸਮੁੰਦਰੀ ਡਾਕ | ੮੦-੦੦ ,, |

ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੌਰ ਮਿਲ)
ਜਲੰਧਰ-੧੪੪੦੦੧
ਫੋਨ : ੭੧੨੦੪ ਪੀ. ਪੀ.
ਫੋਨ : ੭੭੩੫੬ ਪੀ.ਪੀ.

Office Address
Monthly WARIAM
(Punjabi)
Ladowali Road
(Near Madan Flour Mill
Jalandhar-144001
Phone : 77356 PP
71204 PP

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

# ਪ੍ਰਤਿਕ੍ਰਿਆ

'ਵਰਿਅਮ' ਦੇ ਤਿੰਨੇ ਅੰਕਾਂ ਉਤੇ ਨਜ਼ਰ ਮਾਰੀ ਹੈ, ਸਾਮਗਰੀ ਬਹੁਤ ਹੀ ਸਾਰਪੂਰਣ ਤੇ ਸਰੇਸ਼ਟ ਹੈ। ਹਰ ਲਿਖਤ ਵਿਚ ਸਭਿਆਚਾਰਕ ਸੱਤਰ ਨੂੰ ਕਾਇਮ ਰੱਖਿਆ ਗਿਆ ਹੈ। ਸੰਪ੍ਰਦਾਇਕ ਗੱਲ ਕੋਈ ਵੀ ਨਹੀਂ।

"ਰੂਸ ਵਿਚ ਦੋ ਹਫਤੇ" ਲੇਖ ਧਿਆਨ ਨਾਲ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਸੈਲਾਨੀ ਸੰਪਾਦਕ, ਬੜੀ ਸੂਝ ਭਰੀ ਦ੍ਰਿਸ਼ਟੀ ਦਾ ਸੁਆਮੀ ਹੈ ਤੇ ਸੁਹਜ-ਸੁਆਦੀ ਵੀ।

ਨਾਮਧਾਰੀ ਜਗਤ ਵਿਚ ਵੀ ਰਸ ਰੰਗ ਭਰਨ ਦੀ ਲੋੜ ਹੈ, ਸੰਗੀਤ ਦਾ ਰੰਗ ਤਾਂ ਚੋਖਾ ਹੈ ਪਰ ਸਾਹਿਤ ਵਾਲੇ ਪਾਸੇ ਤੁਰਨ ਦੀ ਸਲਾਹ ਅਜੇ ਘੱਟ ਲਗਦੀ ਹੈ। ਸਤਿਗੁਰੂ ਮਿਹਰ ਕਰੇਗਾ।

**ਪਿਆਰਾ ਸਿੰਘ ਪਦਮ**
ਕਲਮ ਮੰਦਰ
ਲੋਯਰ ਮਾਲ ਪਟਿਆਲਾ

—0—

ਰਾਤੀਂ ਮੇਰੀ ਖੱਬੀ ਬਾਂਹ ਦੇ ਡੋਲੇ ਵਿਚ ਬਹੁਤ ਦਰਦ ਹੋ ਰਹੀ ਸੀ। ਜਦੋਂ ਦਰਦ ਅਸਹਿ ਹੋ ਗਈ ਤਾਂ ਮੈਂ ਉਠ ਕੇ ਫਿਰਨ ਤੁਰਨ ਲਗ ਪਿਆ ਫੇਰ ਖਿਆਲ ਆਇਆ "ਵਰਿਆਮ" ਚੋਂ ਹੀ ਕੁਝ ਪੜ੍ਹਾਂ।

ਤੁਹਾਡਾ ਸੰਪਾਦਕੀ ਮਨ ਦੀ ਪੀੜ ਨਾਲ ਪਰੁੱਚਾ ਹੋਇਆ ਹੈ। ਅਪਣਿਆਂ ਉਤੇ ਨਸ਼ਤਰ ਵਧ ਲਾਈ ਹੈ। ਸਾਰੀਆਂ ਫਿਟੱਣੀਆਂ ਦੀ ਫੇੜ ਫਫੇਕੁਟਣੀ ਸਰਕਾਰ ਨੂੰ ਵੀ ਲਾਹਨਤ ਪਾ ਦੇਣੀ ਸੀ।

ਰੂਸ ਯਾਤਰਾ ਸਬੰਧੀ ਲੇਖ—'ਲੈਨਿਨਗਰਾਦ' ਪੜ੍ਹਿਆ ਬਹੁਤ ਖੂਬ। ਗਾਈਡ ਤਾਨੀਆ, ਸਕੂਲ ਤੇ ਗਿਰਜੇ ਦੀ ਸੈਰ, ਰੂਸੀ ਬੈਲੇ...! ਸਭ ਕੁਝ ਅੱਖਾਂ ਮੂਹਰੇ ਵਾਪਰਦਾ ਦਿੱਸਿਆ। ਮਨ ਤੇ ਸਰੀਰ ਨੂੰ ਬੜਾ ਸੁਖ ਮਿਲਿਆ। ਬਾਂਹ ਦੀ ਪੀੜ ਭੁਲ ਗਈ। 'ਵਰਿਆਮ' ਦੀ ਸਮਗਰੀ ਵਧੀਆ ਦੁਆਈ ਸਾਬਤ ਹੋਈ।

**ਨਰਿੰਜਨ ਸਿੰਘ ਸਾਥੀ**
੪੪ ਗੁਰੂ ਨਗਰ, ਜਲੰਧਰ

—0—

ਵਰਿਆਮ ਜੂਨ ਦਾ ਅਤੇ ਆਰਸੀ ਜੁਲਾਈ ਦਾ ਇਕੱਠੇ ਹੀ ਮਿਲੇ ਹਨ। ਕਾਰਨ ਮੇਰੀ ਸਮਝ ਵਿਚ ਹੈ। ਮਈ ਜੂਨ ਦੇ ਵਰਿਆਮ ਦੇਖਣ ਵਿਚ ਬੜੇ ਗਰੀਬੜੇ ਜਹੇ ਲਗੇ ਹਨ, ਪਰ ਲਿਖਤ ਵਲੋਂ ਪੂਰੀ ਤਰ੍ਹਾਂ ਅਮੀਰ। ਸਤਨਾਮ ਚਾਨਾ ਦੀ ਲੇਖਣੀ ਤੇ ਲਿਖਣ ਢੰਗ ਬਹੁਤ ਸੁੰਦਰ ਹਨ। ਬੱਚੋਰਜ਼ ਬਾਰੇ ਲਿਖਿਆ ਲੇਖ ਬਹੁਤ ਪਸੰਦ ਆਇਆ ਹੈ ਤੇ ਇਸ ਵਾਰ "ਮਾਸਕੋ ਸਿਖਰ ਵਾਰਤਾ" ਵੀ ਚੰਗਾ ਲਿਖਿਆ ਹੈ। ਉਸ ਦੀ ਹਾਲਾਤ ਤੇ ਪਕੜ ਬਹੁਤ ਅੱਛੀ ਹੈ। ਤੁਹਾਡੀ ਰੂਸ ਯਾਤਰਾ ਦੇ ਨਾਲ ਨਾਲ ਸਾਡੀ ਵੀ ਰੂਸ-ਯਾਤਰਾ ਹੁੰਦੀ ਜਾ ਰਹੀ ਹੈ। ਤੁਹਾਡੀ ਕਲਮ ਵੀ ਜਾਦੂਈ ਹੁੰਦੀ ਜਾ ਰਹੀ ਹੈ। ਚੰਗਾ ਹੋਵੇ ਜੇ ਸਫਰਨਾਮਿਆਂ ਦੀ ਇਕ ਪੁਸਤਕ ਛਪਵਾ ਦਿਓ।

ਪਿਆਰਾ ਸਿੰਘ ਦਾਤਾ ਦਾ "ਲੂਣ ਦਾ ਪਹਾੜ" ਦੋ ਤਿੰਨ ਵਾਰ ਪੜ੍ਹ ਚੁਕਾ ਹਾਂ। ਬੜੇ ਸਹਿਜ ਭਾ ਨਾਲ ਲਿਖਿਆ ਹੈ ਤੇ ਸਿਰਫ ਅੰਤ ਤੇ ਜਾਕੇ ਹੀ ਪੋਲ ਖੁਲਦਾ ਹੈ, ਜਦੋਂ ਇਕਲਾ ਆਦਮੀ ਵੀ ਹਸਣੋਂ ਬਗੈਰ ਨਹੀਂ ਰਹਿ ਸਕਦਾ।

ਇਸ ਜੂਨ ਦੇ ਪਰਚੇ ਵਿਚ ਦੇਵਿੰਦਰ ਸਿੰਘ ਗਿੱਲ ਇਹ ਫੈਸਲਾ ਨਹੀਂ ਕਰ ਸਕਿਆ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਗਵਾਲੀਅਰ ਦੇ ਕਿਲੇ ਵਿਚ ਕਿੰਨੀ ਦੇਰ ਰਹੇ? ਖੋਜ ਭਰਪੂਰ ਲੇਖ ਹੈ ਵੈਸੇ।...

ਥੋੜ੍ਹਾ ਹੱਥ ਪੱਲਾ ਇਸ਼ਤਿਹਾਰਾਂ ਵਲ ਮਾਰੋ ਤੇ ਇਸਦਾ ਮਿਆਰ ਨਾ ਡਿਗਣ ਦਿਓ ਤਾਂ ਚੰਗਾ ਹੈ।

**ਗੁਰਭਜਨ ਸਿੰਘ**
ਨਵੀਂ ਦਿੱਲੀ

—o—

ਰੂਸ ਯਾਤਰਾ ਬਾਰੇ ਮੈਂ ਤੁਹਾਡਾ ਲੇਖ ਵਰਿਆਮ ਪੰਜਾਬੀ ਪਤਰਕਾ ਵਿਚ ਪੜ੍ਹਿਆ ਹੈ। ਮੈਨੂੰ ਇਸ ਦਾ ਸਚਮੁਚ ਬਹੁਤ ਅਨੰਦ ਆਇਆ। ਇਹ ਬਹੁਤ ਸਜੀਵ ਅਤੇ ਸੁਆਦ ਭਰਪੂਰ ਵਿਵਰਨ ਹੈ। ਮੈਂ ਇਸ ਵਾਸਤੇ ਵੀ ਆਖਦੀ ਹਾਂ ਕਿਉਂਕਿ ਮੈਂ ਇਸ ਟੂਰ ਦੀ ਮੈਂਬਰ ਸੀ ਅਤੇ ਮੈਂ ਸਭ ਕੁਝ ਅਖੀਂ ਵੇਖਿਆ ਹੈ...ਜੇ ਇਹ ਯਾਤਰਾ ਲੇਖ ਪੁਸਤਕ ਦਾ ਰੂਪ ਲੈਣ ਤਾਂ ਮੈਨੂੰ ਜ਼ਰੂਰ ਭੇਜਣਾ।...

**ਮਿਸਿਜ਼ ਐਸ. ਆਨੰਦ**
ਦਿਲੀ—੭

—0—

# ਅਮਰੀਕਾ ਨੇ ਫਿਰ ਡੌਲੇ ਵਿਖਾਏ

—ਸਤਨਾਮ ਚਾਨਾ—

ਫਾਰਸ ਦੀ ਖਾੜੀ ਵਿਚ ਡੇਰਾ ਜਮਾਈ ਬੈਠੇ ਅਮਰੀਕੀ ਸਮੁੰਦਰੀ ਫੌਜ ਨੇ ਈਰਾਨ ਦੇ ਯਾਤਰੂ ਜਹਾਜ਼ ਨੂੰ ਬੜੀ ਹੀ ਮਾਰੂ ਮਿਸਾਇਲ ਸਟੈਂਡਰਡ ਐਸ. ਐਮ. ਦੋ (ਜਿਹੜੀ ਧਮਾਕਾਖੇਜ਼ ਕੈਰੀ ਕਰਨ ਦੇ ਸਮਰਥ ਹੈ) ਨਾਲ ਤਬਾਹ ਕਰ ਦਿਤਾ ਜਿਸ ਵਿਚ ਸਵਾਰ ਸਾਰੇ ਦੇ ਸਾਰੇ ੨੯੮ ਵਿਅਕਤੀ ਮਾਰੇ ਗਏ ਸਨ। ਇਸ ਤਰ੍ਹਾਂ ਕਰਕੇ ਅਮਰੀਕੀ ਪ੍ਰਸ਼ਾਸ਼ਨ ਨੇ ਅਮਰੀਕਾ ਦੀ ਅਜ਼ਾਦੀ ਦੀ ੨੧੨ਵੀਂ ਵਰ੍ਹੇਗੰਢ ਮਨਾਉਣ ਦਾ ਬਿਗਲ ਵਜਾਇਆ ਹੈ।

ਇਸ ਭਿਆਨਕ ਜੁਰਮ ਨੂੰ ਜਾਇਜ਼ ਠਹਿਰਾਉਣ ਲਈ ਅਮਰੀਕੀ ਆਗੂਆਂ, ਸਮੇਤ ਪ੍ਰਧਾਨ ਰੋਨਾਲਡ ਰੀਗਨ ਦੇ, ਨੇ ਕਈ ਪ੍ਰਕਾਰ ਦੇ ਕਾਰਨ ਬਿਆਨ ਕੀਤੇ ਹਨ। ਪਹਿਲਾ ਇਹ ਕਿ ਜਹਾਜ਼ ਆਪਣੇ ਰੂਟ ਤੋਂ ਬਾਹਰ ਉਡ ਰਿਹਾ ਸੀ। ਦੂਜਾ ਅਮਰੀਕਾ ਦੇ ਸਮੁੰਦਰੀ ਬੇੜਿਆਂ ਦੇ ਸੂਚਨਾ ਜੰਤਰਾਂ ਨੇ ਦਸਿਆ ਕਿ (ਯਾਤਰੂ) ਜਹਾਜ਼ ਅਮਰੀਕਾ ਦਾ ਬਣਿਆ ਤੇ ਈਰਾਨ ਨੂੰ ਵੇਚਿਆ ਹੋਇਆ ਐਫ. ੧੪ ਲੜਾਕੂ ਜਹਾਜ਼ ਹੈ ਅਤੇ ਅਮਰੀਕਾ ਦੇ ਸਮੁੰਦਰੀ ਬੇੜੇ ਉਤੇ ਹਮਲਾ ਕਰਨ ਆ ਰਿਹਾ ਹੈ।

ਪ੍ਰਧਾਨ ਰੀਗਨ ਨੇ ਕਿਹਾ ਹੈ ਕਿ ਉਸਨੂੰ ਦੁਖ ਹੈ ਕਿ ੨੯੮ ਯਾਤਰੂ ਮਾਰੇ ਗਏ ਹਨ ਪ੍ਰੰਤੂ ੨੯੮ ਯਾਤਰੂਆਂ ਨੂੰ ਮਾਰਨਾ ਸੀ ਠੀਕ। ਮਾਰਗਰੇਟ ਥੈਚਰ ਤੋਂ ਬਿਨਾਂ ਸਾਰੇ ਸੰਸਾਰ ਨੇ ਅਮਰੀਕੀ ਸਮੁੰਦਰੀ ਸੈਨਾ ਦੇ ਇਸ ਜੁਰਮ ਦੀ ਨਿੰਦਾ ਕੀਤੀ ਹੈ।

ਪਾਠਕ ਨੂੰ ਇਹ ਗਲ ਸਾਫ ਹੋਣੀ ਚਾਹੀਦੀ ਹੈ ਕਿ ਕਈ ਵਾਰੀ ਅਚਾਨਕ ਜੰਤਰਾਂ ਦੇ ਫੇਲ ਹੋ ਜਾਣ ਨਾਲ ਯਾਤਰੂ ਜਹਾਜ਼ ਭਟਕ ਵੀ ਜਾਂਦੇ ਹਨ। ਅਤੇ ਅਜਿਹਾ ਵੀ ਹੁੰਦਾ ਹੈ ਕਿ ਕਈ ਸ਼ਰਾਰਤੀ ਸਰਕਾਰਾਂ ਦੀਆਂ ਏਜੰਸੀਆਂ ਯਾਤਰੂ ਜਹਾਜ਼ਾਂ ਰਾਹੀਂ ਦੂਜੇ ਦੇਸ਼ਾਂ ਦੇ ਫੌਜੀ ਟਕਾਣਿਆਂ ਦੀਆਂ ਹਰਕਤਾਂ ਦੀ ਸੂਹ ਵੀ ਇਕੱਤਰ ਕਰਦੀਆਂ ਹਨ। ਦੂਜੇ ਪਾਸੇ ਹਰ ਦੇਸ਼ ਨੂੰ ਪੂਰਾ ਅਧਿਕਾਰ ਹੈ ਆਪਣੀ ਸੁਰਖਿਆ ਉਤੇ ਪਹਿਰਾ ਦੇਣ ਦਾ।

ਈਰਾਨ ਦੇ ਜਹਾਜ਼ ਦਾ ਡੇਗਣਾ ਪਹਿਲੀ ਜਾਂ ਦੂਜੀ ਘਟਨਾ ਨਹੀਂ ਹੈ। ਦਰਜਨ ਤੋਂ ਵਧੇਰੇ ਵਾਰ ਅਜਿਹਾ ਹੋਇਆ ਹੈ ਜਦੋਂ ਜਹਾਜ਼ ਭਟਕੇ ਹਨ ਪ੍ਰੰਤੂ ਹਰ ਵਾਰ ਉਹਨਾਂ ਨੂੰ ਡੇਗਿਆ ਨਹੀਂ ਗਿਆ। ਕਈ ਵਾਰ ਉਹਨਾਂ ਨੂੰ ਗਾਈਡ ਕਰਕੇ ਰਾਹ ਪਾਇਆ ਗਿਆ ਹੈ ਅਤੇ ਕਈ ਵਾਰ ਜ਼ਬਰਦਸਤੀ ਉਤਾਰਿਆ ਵੀ ਗਿਆ ਹੈ।

ਪਿਛਲੇ ਪੰਜ ਸਾਲਾਂ ਦੌਰਾਨ ਦੋ ਅਜੇਹੀਆਂ ਘਟਨਾਵਾਂ ਹੋਈਆਂ ਹਨ। ਰੂਸੀਆਂ ਵਲੋਂ ਦਖਣੀ ਕੋਰੀਆ ਦੇ ਬੋਇੰਗ ੧੧ ਨੂੰ ਡੇਗਣਾ ਅਤੇ ਅਮਰੀਕੀਆਂ ਵਲੋਂ ਈਰਾਨ ਦੀ ਏਅਰ ਬਸ ੩੦੦ ਨੂੰ ਡੇਗਣਾ ਦੋਹਾਂ ਹਾਲਤਾਂ ਵਿਚ ਇਕ ਵੀ ਮੁਸਾਫਰ ਨਹੀਂ ਬਚਿਆ।

ਫਾਰਸ ਦੀ ਖਾੜੀ ਵਿਚ ਅਮਰੀਕੀ ਜਲ ਸੈਨਾ ਦੀ ਮੌਜੂਦਗੀ ਵਿਰੁਧ ਬਹੁਤ ਵਾਰ ਰੌਲਾ ਰੱਪਾ ਹੋਇਆ ਹੈ। ਖਾਸ ਕਰਕੇ ਅਰਬ ਦੇਸ਼ਾਂ ਵਲੋਂ ਕਿ ਅਮਰੀਕੀ ਸੈਨਕਾਂ ਦੀ ਮੌਜੂਦਗੀ ਸਰਬ ਦੇਸ਼ਾਂ ਦੀ ਅਜ਼ਾਦੀ ਲਈ ਖਤਰਾਂ ਪੈਦਾ ਕਰਦੀ ਹੈ ਅਤੇ ਕੌਮਾਂਤਰੀ ਤਣਾਓ ਵਿਚ ਵਾਧਾ ਕਰਦੀ ਹੈ। ਉਹਨਾਂ ਦੇਸ਼ਾਂ ਨੇ ਅਤੇ ਕੌਮਾਂਤਰੀ ਸੰਗਠਨਾਂ ਨੇ ਲਗਾਤਾਰ ਮੰਗ ਉਠਾਈ ਹੈ ਕਿ ਅਮਰੀਕੀ ਫਾਰਸ ਦੀ ਖਾੜੀ ਨੂੰ ਖਾਲੀ ਕਰਨ। ਉਂਝ ਵੀ ਅਮਰੀਕਾ ਇਕ ਅਜਿਹਾ ਬੇਇਤਬਾਰਾ ਪ੍ਰਸ਼ਾਸਨ ਹੈ ਕਿ ਇਹ ਕਦੇ ਵੀ ਮੌਕਾ ਬਣਨ ਤੇ ਕਿਤੇ ਵੀ ਘੁਸਪੈਠ ਜਾਂ ਫੌਜੀ ਦਖ਼ਲ ਕਰ ਸਕਦਾ ਹੈ। ਇਸ ਨੇ ਗਰੇਨਾਡਾ ਉਤੇ ਚੜ੍ਹਾਈ ਕਰਕੇ ਬਿਸ਼ਪ ਦੀ ਸਰਕਾਰ ਉਲਟਾਈ ਸੀ, ਲਿਬਨਾਨ ਵਿਚ ਆਪਣੇ ਕਮਾਂਡੋ ਉਤਾਰੇ ਸਨ ਈਰਾਨ ਉਤੇ ਹੈਲੀਕਾਪਟਰਾਂ ਨਾਲ ਉਤਾਰਾ ਕਰਨ ਗਏ ਸਨ ਜਿਹੜੇ ਆਪਸ ਵਿਚ ਟਕਰਾਅ ਕੇ ਇਰਾਨ ਦੀ ਧਰਤੀ ਤੇ ਹੀ ਮਰ ਗਏ ਸਨ। ਵੀਅਤਨਾਮ ਵਿਚ ਅਮਰੀਕਾ ਦੇ ਜ਼ੁਲਮ ਇਤਿਹਾਸ ਦਾ ਹਿਸਾ ਬਣੇ ਹੋਏ ਹਨ।

ਕਿਸੇ ਵੀ ਖਿਤੇ ਵਿਚ ਅਮਰੀਕਾ ਦੀ ਫੌਜੀ ਮੌਜੂਦਗੀ ਗੁਆਂਢੀ ਦੇਸ਼ਾਂ ਲਈ ਖਤਰੇ ਤੋਂ ਖਾਲੀ ਨਹੀਂ।

ਇਸ ਵਾਰ ਹੋਇਆ ਇਹ ਕਿ ਜਿਸ ਦਿਨ ਈਰਾਨ ਦਾ ਜਹਾਜ਼ ਡੇਗਿਆ ਗਿਆ ਉਸ ਦਿਨ ਸਵੇਰੇ ਅਥਵਾ ਹਾਦਸੇ ਤੋਂ ਘੰਟਾ ਡੇਢ ਘੰਟਾ ਪਹਿਲਾਂ ਈਰਾਨ ਦੀਆਂ ਤਿੰਨ ਤੋਪ ਕਿਸ਼ਤੀਆਂ ਦਾ ਅਮਰੀਕਾ ਦੇ ਸ਼ਕਤੀਸ਼ਾਲੀ ਸਮੁੰਦਰੀ ਬੇੜਿਆਂ ਨਾਲ ਟਕਰਾ ਹੋਇਆ ਜਿਸ ਵਿਚ ਦੋ ਤੋਪ ਕਿਸ਼ਤੀਆਂ ਬਰਬਾਦ ਹੋ ਗਈਆਂ ਸਨ।

ਯਾਤਰੂ ਜਹਾਜ਼ਾਂ ਦੀ ਆਵਾਜਾਈ ਵਾਸਤੇ ਹਵਾ ਵਿਚ 'ਸੜਕਾਂ' ਛੱਡੀਆਂ ਹੁੰਦੀਆਂ ਹਨ ਜਿਨ੍ਹਾਂ ਨੂੰ ਅੰਗਰੇਜ਼ੀ ਵਾਲੇ ਕੋਰੀਡੋਰ ਕਹਿੰਦੇ ਹਨ। ਜਿਸ ਰੂਟ ਉਤੇ ਈਰਾਨੀ ਏਅਰ ਬੱਸ ਜਾ ਰਹੀ ਸੀ ਉਹ 'ਸੜਕ' ੩੦ ਕਿਲੋਮੀਟਰ ਚੌੜੀ ਹੈ। ਜਹਾਜ਼ ਆਪਣੇ ਸਹੀ ਰੂਟ ਤੇ ਹੀ ਜਾ ਰਿਹਾ ਸੀ ਉਂਝ ਵੀ ਏਅਰਬੱਸ ੩੦੦ ਵਰਗਾ ਜਹਾਜ਼ ਜੋ ਅਧੁਨਕ ਜੰਤਰਾਂ ਦੇ ਕੰਟਰੋਲ ਵਿਚ ਚਲਦਾ ਹੈ ਏਨੇ ਛੋਟੇ ਰੂਟ ਉਤੇ ਏਨੇ ਚੌੜੇ ਕਾਰੀਡੋਰ ਤੋਂ ਬਾਹਰ ਜਾਣ ਦੀ ਗੁਸਤਾਖੀ ਨਹੀਂ ਕਰ ਸਕਦਾ।

ਦੂਜੀ ਮਹੱਤਵਪੂਰਨ ਗੱਲ ਇਹ ਹੈ ਕਿ ਈਰਾਨੀ

ਜਹਾਜ਼ ਦੇ ਲੰਘਣ ਦਾ ਸਮਾਂ ਮਿਥਿਆ ਹੋਇਆ ਹੈ ਅਤੇ ਅਮਰੀਕੀ ਨੇਵੀ ਨੂੰ ਇਸ ਦੇ ਸਪੱਸ਼ਟ ਸ਼ਡੂਲ ਦਾ ਪਤਾ ਸੀ ।

ਤੀਜਾ ਇਹ ਕਿ ਦਿਨ ਦਿਹਾੜੇ ਨੰਗੀਆਂ ਅੱਖਾਂ ਨਾਲ ਪਹਿਚਾਣੀ ਜਾ ਸਕਣ ਵਾਲੀ ਏਡੀ ਵੱਡੀ ਏਅਰ ਬੱਸ ਦਾ ਐਫ ੧੪ ਵਰਗੇ ਲੜਾਕੂ ਜਹਾਜ਼ ਨਾਲ ਭੁਲੇਖਾ ਕਿਵੇਂ ਪੈ ਸਕਦਾ ਹੈ । ਅਤੇ ਅਮਰੀਕੀ ਮਾਹਰਾਂ ਨੇ ਇਹ ਕਿਵੇਂ ਅੰਦਾਜ਼ਾ ਲਾ ਲਿਆ ਕਿ ਏਅਰ ਬੱਸ ਨਾਲੋਂ ਡੇੜ ਗੁਣਾ ਰਫਤਾਰ ਨਾਲ ਚਲਣ ਵਾਲਾ ਐਫ-੧੪, ੮੫੦ ਕਿਲੋਮੀਟਰ ਦੀ ਰਫਤਾਰ ਨਾਲ ਅਮਰੀਕੀ ਬੇੜੇ ਉਤੇ ਹਮਲਾ ਕਰਨ ਆਵੇਗਾ ।

ਚੌਥਾ ਇਹ ਕਿ ਫਾਰਸ ਦੀ ਖਾੜੀ ਵਿਚ ਅਮਰੀਕਾ ਦਾ ਇਕੋ ਹੀ ਬੇੜਾ ਨਹੀਂ ਸਗੋਂ ਤਿੰਨ ਹਨ । ਹੋ ਸਕਦਾ ਹੈ ਕਿ ਇਕ ਦੇ ਜੰਤਰ ਨੁਕਸਦਾਰ ਹੋ ਗਏ ਹੋਣ । ਇਸ ਬੇੜੇ ਦਾ ਮੁਢਲਾ ਕੰਮ ਇਹ ਸੀ ਕਿ ਉਹ ਦੂਜੇ ਦੋਹਾਂ ਬੇੜਿਆਂ ਦੇ ਸੂਚਨਾ ਕੇਂਦਰਾਂ ਨਾਲ ਆਪਣੀ ਰੀਡਿੰਗ ਰਲਾਉਂਦਾ ਅਤੇ ਪੂਰਾ ਯਕੀਨ ਕਰਕੇ ਮਿਸਾਇਲ ਦਾਗਦਾ । ਕੰਮ ਤਾਂ ਇਹ ਸਾਰਾ ਹੀ ਅੱਧੇ ਕੁ ਮਿੰਟ ਦਾ ਸੀ ।

ਪੰਜਵਾਂ ਜੇਕਰ ਪੂਰਾ ਪ੍ਰਬੰਧ ਹੀ ਬਰੇਕ ਡਾਊਨ ਹੋ ਗਿਆ ਸੀ ਤਾਂ ੨੫੦ ਕਿਲੋਮੀਟਰ ਦੀ ਦੂਰੀ ਤੱਕ ਝਾਕ ਸਕਣ ਵਾਲਾ ਅਮਰੀਕਾ ਦਾ ਬਹੁਚਰਚਿਤ ਜਹਾਜ਼ ਅਵਾਂਕਸ ਕਿਥੇ ਸੀ ।

ਅਮਰੀਕੀ ਇਸ ਕਰਕੇ ਮੁਢੋਂ ਸੁਢੋਂ ਹੀ ਇਹ ਕਬੂਲ ਕਰਨੋਂ ਮੁਕਰ ਗਏ ਹਨ ਕਿ ਉਨ੍ਹਾਂ ਨੂੰ ਪਤਾ ਹੀ ਨਹੀਂ ਲੱਗਾ ਕਿ ਜਹਾਜ਼ ਯਾਤਰੂ ਸੀ । ਕਿਉਂਕਿ ਯਾਤਰੂ ਜਹਾਜ਼ ਦੇ ਭਟਕ ਜਾਣ ਤੇ ਉਨ੍ਹਾਂ ਨਾਲ ਨਜਿੱਠਣ ਦੇ ਕੌਮਾਂਤਰੀ ਅਸੂਲ ਹਨ । ਯਾਤਰੂ ਜਹਾਜ਼ ਦੇ ਭਟਕ ਜਾਣ ਉਤੇ ਦੂਜੀ ਧਿਰ ਦਾ ਇਹ ਕਰਤੱਵ ਹੈ ਕਿ ਉਹ ਰਿਜ਼ਰਵ ਫਰੀਕੁਐਂਸੀ ਉਤੇ ਯਾਤਰੂ ਪਾਇਲਟ ਨਾਲ ਸੰਪਰਕ ਕਰੇ । ਜੇਕਰ ਸੰਪਰਕ ਨਹੀਂ ਹੁੰਦਾ ਤਾਂ ਆਪਣੇ ਲੜਾਕੂ ਜਹਾਜ਼ ਭੇਜਕੇ ਉਸਨੂੰ ਭਟਕੇ ਹੋਣ ਦਾ ਸੰਕੇਤ ਕਰੇ ਅਤੇ ਆਪਣੇ ਪਿਛੇ ਪਿਛੇ ਆਉਣ ਦਾ ਹੁਕਮ ਦੇਵੇ ਜਾਂ ਬੜੀ ਹੱਦ ਉਸਨੂੰ ਆਦੇਸ਼ ਦੇਕੇ ਲੈਂਡ ਕਰਨ ਦਾ ਹੁਕਮ ਦੇਵੇ ਜੇਕਰ ਫੇਰ ਵੀ ਪਾਇਲਟ ਹੁਕਮ ਅਦੂਲੀ ਕਰਦਾ ਹੈ ਅਤੇ ਆਖੇ ਨਹੀਂ ਲਗਦਾ ਤਾਂ ਫੇਰ ਵਿਰੋਧੀ ਧਿਰ ਨੂੰ, ਜਿਸ ਦੀ ਸੁਰੱਖਿਆ ਖਤਰੇ ਵਿਚ ਪੈਂਦੀ ਹੈ, ਪੂਰਾ ਅਧਿਕਾਰ ਹੈ ਕਿ ਉਹ ਇਸ ਜਹਾਜ਼ ਨੂੰ ਮਾਰ ਗਿਰਾਵੇ ।

ਇਨ੍ਹਾਂ ਸਾਰੇ ਸਵਾਲਾਂ ਦੇ ਜਵਾਬ ਕੌਣ ਦੇਵੇਗਾ ? ਇਸ ਕਰਕੇ ਮੁਕਰ ਜਾਣਾ ਹੀ ਅਮਰੀਕਾ ਨੇ ਬੇਹਤਰ ਸਮਝਿਆ ।

ਇਸ ਦੇ ਉਲਟ ਇਰਾਨੀ ਜਹਾਜ ਡੇਗ ਕੇ ਰੂਸੀਆਂ ਦੀ ਭੰਡੀ ਸ਼ੁਰੂ ਕਰ ਦਿਤੀ ਕਿ ਉਨ੍ਹਾਂ ਨੇ ਦੱਖਣੀ ਕੋਰੀਆਂ ਦੇ ਬੋਇੰਗ ੭੪੭ ਨੂੰ ਡੇਗ ਕੇ ਜੁਰਮ ਕੀਤਾ ਸੀ । ਜਦੋਂ ਕਿ ਰੂਸੀਆਂ ਨੇ ਉਪਰੋਕਤ ਕਾਰਵਾਈ ਪੂਰੇ ਦੋ ਘੰਟੇ ਕੋਰੀਅਨ ਏਅਰ ਲਾਇਨਜ਼ ਦੇ ਪਾਇਲਟ ਨਾਲ ਸੰਪਰਕ ਕਰਕੇ ਕੀਤੀ ਸੀ । ਪਹਿਲਾਂ ਦੋ ਘੰਟੇ ਆਪਣੀਆਂ ਸਰਹੱਦਾਂ ਦੀ ਉਲੰਘਣਾ ਕਰਨ ਦੀ ਕੌਣ ਆਗਿਆ ਦੇ ਸਕਦਾ ਹੈ ਫੇਰ ਮਿਥੇ ਰਟ ਤੋਂ ੫੦੦ ਕਿਲੋਮੀਟਰ ਦੂਰ ਤੱਕ । ਫਿਰ ਉਸ ਹਾਲਤ ਵਿਚ ਜਦੋਂ ਅਮਰੀਕਾ ਦਾ ਰਾਕਟ ਉਸ ਜਹਾਜ਼ ਦੇ ਉਪਰੋਂ ਦੀ ਵਾਰ ਵਾਰ ਲੰਘ ਰਿਹਾ ਹੋਵੇ ।

ਨਿਰਦੋਸ਼ ਲੋਕਾਂ ਦੀਆਂ ਮੌਤਾਂ ਨੂੰ ਕੋਈ ਯੋਗ ਕਰਾਰ ਨਹੀਂ ਦੇ ਸਕਦਾ ਪਰੰਤੂ ਕੌਮਾਂਤਰੀ ਅਸੂਲਾਂ ਅਤੇ ਸਵੈ ਸੁਰੱਖਿਆ ਤੇ ਵੀ ਪਹਿਰਾ ਦੇਣਾ ਪੈਂਦਾ ਹੈ ਜਿਸ ਕਰਕੇ ਜੰਗਾਂ ਵੀ ਵਾਜਬ ਅਤੇ ਗੈਰਵਾਜਬ ਹੋ ਜਾਂਦੀਆਂ ਹਨ ਜਿਨ੍ਹਾਂ ਵਿਚ ਕਈ ਵਾਰ ਲੱਖਾਂ ਲੋਕਾਂ ਦੀਆਂ ਜਾਨਾਂ ਜਾਂਦੀਆਂ ਹਨ ।

ਅਮਰੀਕਾ ਵਲੋਂ ਕੀਤੇ ਗਏ ਇਸ ਜੁਰਮ ਦਾ ਕਿਸੇ ਵੀ ਹੋਰ ਅਜੇਹੀ ਘਟਨਾ ਨਾਲ ਮੁਕਾਬਲਾ ਨਹੀਂ ਹੈ ।

---

## ਇਤਿਹਾਸ ਦੇ ਸਬਕ

ਇਤਿਹਾਸਕਾਰਾਂ ਨੂੰ ਪਤਾ ਹੈ ਕਿ ਬੀਤੇ ਪੰਜ ਹਜ਼ਾਰ ਵਰ੍ਹਿਆਂ ਵਿਚ ਲੜੀਆਂ ਗਈਆਂ ੧੪,੫੦੦ ਜੰਗਾਂ ਨੇ ੪ ਅਰਬ ਤੋਂ ਵੱਧ ਜਾਨਾਂ ਲਈਆਂ ਹਨ—ਇਹ ਗਿਣਤੀ ਧਰਤੀ ਦੀ ਵਰਤਮਾਨ ਆਬਾਦੀ ਦੇ ਬਰਾਬਰ ਹੈ । ਵੱਡੀਆਂ ਅਤੇ ਛੋਟੀਆਂ ਜੰਗਾਂ ਹੋਈਆਂ, ਸੱਤ-ਸਾਲਾ ਤੇ ਤੀਹ-ਸਾਲਾ ਜੰਗਾਂ ਹੋਈਆਂ, ਇਥੋਂ ਤੱਕ ਕਿ ਇਕ ਸੌ-ਸਾਲਾ ਜੰਗ ਵੀ ਲੜੀ ਗਈ । ਮਨੁੱਖ ਜਾਤੀ ਦੇ ਲਿਖਿਤ ਇਤਿਹਾਸ ਵਿਚ ਅਮਨ ਦੇ ਕੇਵਲ ੨੦੦ ਵਰ੍ਹੇ ਦੇਖਣ ਵਿਚ ਆਉਂਦੇ ਹਨ । ਬਾਕੀ ਦੇ ਸਮੇਂ ਵਿਚ ਜੰਗ ਦੇ ਨਗਾਰੇ ਵਜਦੇ ਰਹੇ ਅਤੇ ਲੋਕ ਜੰਗ ਦੇ ਮੈਦਾਨਾਂ ਵਿਚ ਮਰਦੇ ਰਹੇ ।

ਬੀਤੇ ਉਤੇ ਝਾਤ ਪਾਉਂਦਿਆਂ ਲੋਕ ਨਿਊਕਲਿਆਈ ਜੰਗ ਦੀ ਸੰਭਾਵਨਾ ਬਾਰੇ ਕਲਪਨਾ ਕਰਕੇ ਹੀ ਭੈ-ਭੀਤ ਹੋ ਜਾਂਦੇ ਹਨ । ਉਹ ਨਿਊਕਲਿਆਈ ਘੱਲੂਘਾਰੇ ਦੇ ਭਿਆਨਕ ਖਤਰੇ ਹੇਠ ਰਹਿੰਦਿਆਂ ਅੱਕ ਅਤੇ ਥੱਕ ਚੁੱਕੇ ਹਨ ।

—ਡੀ. ਵੋਲਕੋਗਨੋਵ

# ਪੁਸਤਕ ਵਿਮੋਚਨ ਸਮਾਰੋਹ

ਐਤਵਾਰ ੧੯ ਜੂਨ ੧੯੯੯ ਨੂੰ ਚੰਡੀਗੜ੍ਹ ਦੀ ਸੈਕਟਰ ੩੦ ਵਿਚਲੇ ਨਾਮਧਾਰੀ ਹਾਲ ਵਿਚ ਇਕ ਧਾਰਮਕ ਅਤੇ ਸਾਹਿਤਕ ਸਮਾਗਮ ਹੋਇਆ। ਇਹ ਮੌਕਾ ਸੀ ਇਤਿਹਾਸ ਦੀ ਇਕ ਵਿਸ਼ੇਸ਼ ਪੁਸਤਕ ਦੇ ਵਿਮੋਚਨ ਦਾ। ਪ੍ਰਸਿੱਧ ਸਿੱਖ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਦੇ ਰਚਿਤ ਪੰਥ ਪ੍ਰਕਾਸ਼ ਵਿਚ ਨਾਮਧਾਰੀ ਇਤਿਹਾਸ ਸੰਬੰਧੀ ੨੮ ਕਬਿਤ ਪ੍ਰਕਾਸ਼ਤ ਹਨ। ਜੋ ਸਮੇਂ ਦੇ ਹੇਰ ਫੇਰ ਨਾਲ ਪ੍ਰਕਾਸ਼ਕਾਂ ਦੀ ਕ੍ਰਿਪਾ ਅਤੇ ਮਾਨਤਾ ਅਨੁਸਾਰ ਅਲੋਪ ਵੀ ਹੋ ਜਾਂਦੇ ਹਨ। ਇਹਨਾਂ ਬਾਰੇ ਇਹ ਸ਼ੰਕਾ ਉਤਪਨ ਹੋਣਾ ਕੁਦਰਤੀ ਸੀ ਕਿ ਸ਼ਾਇਦ ਕਿਤੇ ਇਹ ਬਿਲਕੁਲ ਅਲੋਪ ਹੀ ਨਾ ਹੋ ਜਾਣ। ਇਨ੍ਹਾਂ ਦੀ ਇਤਿਹਾਸਕ ਮਹਾਨਤਾ ਨੂੰ ਦ੍ਰਿਸ਼ਟੀ 'ਚ ਰਖਦੇ ਹੋਏ ਇਨ੍ਹਾਂ ਦਾ ਅੰਗਰੇਜ਼ੀ ਵਿਚ ਉਲਥਾ ਪ੍ਰਸਿੱਧ ਸਾਹਿਤਕਾਰ ਤੇ ਕਵੀ ਡਾ: ਹਰਿਭਜਨ ਸਿੰਘ ਜੀ ਨੇ ਕੀਤਾ ਹੈ। ਅਸਲ ਕਬਿਤਾਂ ਅਤੇ ਉਹਨਾਂ ਦੇ ਅੰਗਰੇਜ਼ੀ ਰੂਪ ਨੂੰ ਇਕ ਪੁਸਤਕ ਦੇ ਰੂਪ ਵਿਚ ਪ੍ਰਕਾਸ਼ਤ ਕੀਤਾ ਗਿਆ ਹੈ। ਪੁਸਤਕ ਦਾ ਨਾਮ ਹੈ **Namdhari Sikhs a brief account** ਅਤੇ ਪੰਜਾਬੀ ਵਿਚ "ਨਾਮਧਾਰੀ ਸਿੱਖ ਸੰਖੇਪ ਵਿਵਰਨ" ਹੈ। ਇਸ ਪੁਸਤਕ ਦਾ ਵਿਮੋਚਨ ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਕਰ ਕਮਲਾਂ ਦੁਆਰਾ ਕੀਤਾ ਗਿਆ। ਇਸ ਪੁਸਤਕ ਨੂੰ ਪਾਠਕਾਂ ਤਕ ਲਿਆਉਣ ਅਤੇ ਇਸ ਸਮਾਗਮ ਨੂੰ ਆਯੋਜਤ ਕਰਨ ਵਿਚ ਸ੍ਰੀ ਮਹਾਰਾਜ ਬੀਰ ਸਿੰਘ ਜੀ ਦਾ ਵਿਸ਼ੇਸ਼ ਯੋਗਦਾਨ ਸੀ। ਸਭ ਤੋਂ ਪਹਿਲਾਂ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਇਸ ਅਵਸਰ ਤੇ ਅਪਣੇ ਵਿਚਾਰ ਪੇਸ਼ ਕੀਤੇ। ਉਹਨਾਂ ਕਿਹਾ ਕਿ ਇਹਨਾਂ ਕਬਿੱਤਾਂ ਦੇ ਰੂਪ ਵਿਚ ਇਤਿਹਾਸਕ ਸਾਮਗਰੀ ਜਿਹੜੀ ਸਾਂਭ ਕੇ ਰਖੀ ਹੋਈ ਸੀ ਆਮ ਲੋਕਾਂ ਸਾਮ੍ਹਣੇ ਨਹੀਂ ਸੀ ਆਈ। ਇਹ ਪੁਸਤਕ ਨਾਮਧਾਰੀ ਇਤਿਹਾਸ ਦਾ ਆਰੰਭ ਹੈ। ਇਹ ਲਗ ਭਗ ਸੌ ਸਾਲ ਇਕ ਵੱਡੀ ਪੁਸਤਕ ਦਾ ਭਾਗ ਰਿਹਾ ਹੈ ਅਤੇ ਹੁਣ ਇਸ ਨੂੰ ਵਖਰੇ ਰੂਪ ਵਿਚ ਪ੍ਰਕਾਸ਼ਤ ਕੀਤਾ ਹੈ। ਗਿਆਨੀ ਗਿਆਨ ਸਿੰਘ ਜੀ ਆਪ ਸ੍ਰੀ ਭੈਣੀ ਸਾਹਿਬ ਆਏ ਤੇ ਸਾਰਾ ਕੁਝ ਉਹਨਾਂ ਅਖੀਂ ਵੇਖਿਆ। ਗਿਆਨੀ ਜੀ ਨੇ ਨਾਮਧਾਰੀ ਮਰਿਆਦਾ ਦਾ ਕੋਈ ਅੰਗ ਨਹੀਂ ਛਡਿਆ ਜਿਸ ਦਾ ਵਰਨਣ ਨਾ ਕੀਤਾ ਹੋਵੇ। ਕੁੱਜੇ ਵਿਚ ਸਮੁੰਦਰ ਬੰਦ ਕੀਤਾ ਹੈ। ਕਵਿਤਾ ਵੀ ਬਹੁਤ ਪ੍ਰਭਾਵਸ਼ਾਲੀ ਹੈ। ਇਹਨਾਂ ੨੮ ਕਬਿਤਾਂ ਵਿਚ ਪੌਣੀ ਸਦੀ ਦਾ ਇਤਿਹਾਸ ਹੈ। ਗਿਆਨੀ ਜੀ ਨੇ ਹੋਰ ਸੰਪ੍ਰਦਾਵਾਂ ਦੀ ਕਥਾ ਵੀ ਲਿਖੀ ਹੈ ਪਰ ਨਾਮਧਾਰੀਆਂ ਵਰਗੀ ਨਹੀਂ। ਇਸ ਨਵੀਂ ਛਪੀ ਪੁਸਤਕ ਵਿਚ ਬ੍ਰਿਜ ਭਾਸ਼ਾ ਦੇ ਸ਼ਬਦਾਂ ਦਾ ਪੰਜਾਬੀ ਵਿਚ ਅਰਥ ਵੀ ਕਰ ਦਿਤਾ ਹੈ ਅਤੇ ਅੰਗਰੇਜ਼ੀ ਜਾਨਣ ਵਾਲਿਆਂ ਵਾਸਤੇ ਡਾ: ਹਰਿਭਜਨ ਸਿੰਘ ਜੀ ਨੇ ਅਨੁਵਾਦ ਕੀਤਾ ਹੈ। ਇਹ ਅਨੁਵਾਦ ਬਹੁਤ ਵਧੀਆ ਹੈ ਅਤੇ ਇਸ ਦੀ ਅੰਗਰੇਜ਼ੀ ਜਾਨਣ ਵਾਲੇ ਤਾਰੀਫ ਕਰਨਗੇ। ਵਿਮੋਚਨ ਵਾਸਤੇ ਡਾ: ਸਾਹਿਬ ਦੀ ਕਿਸੇ ਰਾਜਨੀਤਗ ਤੇ ਸ਼ਰਧਾ ਨਹੀਂ ਸੀ। ਉਹਨਾਂ ਦੀ ਮਨਸ਼ਾ ਸੀ ਕਿ ਸਤਿਗੁਰੂ ਜੀ ਇਸ ਨੂੰ ਰੀਲੀਜ਼ ਕਰਨ। ਚੰਡੀਗੜ੍ਹ ਦੀ ਸੰਗਤ ਨੇ ਬਹੁਤ ਉਦਮ ਕਰਕੇ ਮੇਲਾ ਹੀ ਬਣਾ ਦਿਤਾ ਹੈ ਸਾਰਿਆਂ ਦਰਸ਼ਨ ਦਿਤੇ ਹਨ। ਮੈਂ ਆਏ ਸਭ ਲੇਖਕਾਂ, ਇਤਿਹਾਸਕਾਰਾਂ ਸਾਹਿਤਕਾਰਾਂ ਅਤੇ ਸਾਧ ਸੰਗਤ ਦਾ ਧਨਵਾਦ ਕਰਦਾ ਹਾਂ।

ਸ੍ਰੀ ਮਹਾਰਾਜ ਜੀ ਤੋਂ ਬਾਦ ਪ੍ਰਸਿੱਧ ਇਤਿਹਾਸ ਲੇਖਕ ਸ: ਨਾਹਰ ਸਿੰਘ ਨੇ ਕਿਹਾ ਕਿ ਮੈਂ ਹਿਸਟੋਰੀਓ ਗਰਾਫਰ ਹਾਂ ਹਿਸਟੋਰੀਅਨ ਨਹੀਂ। ਮੈਂ ਇਕ ਨਵੀਂ ਇਤਿਹਾਸਕ ਸਾਮਗਰੀ ਡਾ: ਟਰੰਪ ਦੀ ਲਿਖਤ ਲੱਭ ਕੇ ਲਿਆਇਆ ਹਾਂ ਉਹ ਸਤਿਗੁਰੂ ਜੀ ਨੂੰ ਭੇਟ ਕਰਦਾ ਹਾਂ।...ਮਹਾਰਾਜ ਦਲੀਪ ਸਿੰਘ ਮਾਨਾ ਵਾਲਿਆਂ ਦਾ ਰਿਸ਼ਤੇਦਾਰ ਸੀ। ਗੁਰੂ ਰਾਮ ਸਿੰਘ ਅਤੇ ਮਾਨਾ ਵਾਲਿਆਂ ਦੇ ਮੇਲ ਨੂੰ ਅੰਗਰੇਜ਼ ਸ਼ੱਕ ਨਾਲ ਵੇਖਦਾ ਸੀ।...

ਪ੍ਰੋ: ਕਿਰਪਾਲ ਸਿੰਘ ਕਸੇਲ ਨੇ ਅਪਣੇ ਵਿਚਾਰ ਪੇਸ਼ ਕਰਦਿਆਂ ਕਿਹਾ ਕਿ ਇਹ ਅਦੁਤੀ ਸੰਜੋਗ ਹੈ। ਲਿਖਣਾ ਕ੍ਰਿਪਾ ਦੁਆਰਾ ਹੁੰਦਾ ਹੈ। ਆਹ ਚਮਤਕਾਰ ਵੀ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਹੋਇਆ ਹੈ। ਸਤਿਗੁਰੂ ਜਗਜੀਤ ਸਿੰਘ ਜੀ ਅਜਿਹੇ ਕਾਰਜਾਂ ਵਾਸਤੇ ਸਦਾ ਸਹਿਯੋਗ ਦਿੰਦੇ ਹਨ। ਵਰਤਮਾਨ ਪੰਜਾਬੀ ਸਾਹਿਤ ਕਾਲ ਵਿਚ ਦੋ ਨਾਮ ਮੇਰੇ ਮਨ ਵਿਚ ਹਨ ਜੋ ਵਿਦਵਾਨ ਅਤੇ ਆਚਾਰੀਆ ਦੇ ਰੂਪ ਵਿਚ ਸਰਬੋਤਮ ਹਨ। ਉਹ ਹਨ ਪ੍ਰਿੰ: ਸੰਤ ਸਿੰਘ ਸੇਖੋਂ ਅਤੇ ਡਾ: ਹਰਿਭਜਨ ਸਿੰਘ। ਇਹਨਾਂ ਨੇ ਕਵੀ, ਆਲੋਚਕ, ਅਨੁਵਾਦਕ ਦੇ ਤੌਰ ਤੇ ਏਨਾ ਕੁਝ ਕੀਤਾ ਹੈ ਕਿ ਚੇਤਨਤਾ ਦਾ ਨਵਾਂ ਯੁਗ ਆ ਗਿਆ ਹੈ। ਸੰਨ ੧੯੪੭ ਤੋਂ ਪਿਛੋਂ ਡਾ: ਹਰਿਭਜਨ ਸਿੰਘ ਆਲੋਚਕ ਅਤੇ ਉਚ ਕੋਟੀ ਦੇ ਕਵੀ ਵਜੋਂ ਪ੍ਰਮੁਖ ਤੌਰ ਤੇ ਜਾਣੇ ਜਾਂਦੇ ਹਨ। ਇਕ ਉੱਚ ਕੋਟੀ ਦੇ ਕਵੀ ਦਾ ਅਨੁਵਾਦ ਇਸ ਪੁਸਤਕ ਵਿਚ ਇਕ ਉੱਚ ਕੋਟੀ ਦੇ ਕਵੀ ਨੇ ਕੀਤਾ ਹੈ। ਡਾ: ਸਾਹਿਬ ਪੰਜਾਬੀ, ਹਿੰਦੀ, ਅੰਗਰੇਜ਼ੀ ਤੇ ਫਾਰਸੀ ਦੇ ਵਿਦਵਾਨ ਹਨ ਮੈਂ ਡਾਕਟਰ ਸਾਹਿਬ ਦਾ ਅਭਿਨੰਦਨ ਕਰਦਾ ਹਾਂ ਅਤੇ ਅਰਦਾਸ ਕਰਦਾ ਹਾਂ ਕਿ ਸਤਿਗੁਰੂ ਜੀ ਡਾ: ਸਾਹਿਬ ਨੂੰ ਲੰਮੀ ਅਤੇ ਸਾਹਿਤਕਾਰਾਂ ਵਾਲੀ ਆਯੂ ਬਖਸ਼ਣ —

"ਡਾ: ਹਰਿਭਜਨ ਸਿੰਘ ਜੀ ਨੇ ਅਪਣੀ ਤਕਰੀਰ ਵਿਚ ਕਿਹਾ ਕਿ ਇਸ ਪੁਸਤਕ ਦੇ ਮੂਲ ਕਰਤਾ ਗਿਆਨੀ ਗਿਆਨ ਸਿੰਘ

ਹਨ। ਗਿਆਨੀ ਗਿਆਨ ਸਿੰਘ ਨਾਲ ਮੇਰਾ ਸੰਪਰਕ ਬਚਪਣ ਦਾ ਹੈ। ਇਹ ਪਹਿਲੀ ਸਿੱਖ ਇਤਿਹਾਸ ਦੀ ਪੁਸਤਕ ਸੀ ਜੋ ਮੇਰੇ ਹੱਥ ਲੱਗੀ। ਮੈਂ ਪੜ੍ਹ ਪੜ੍ਹ ਕੇ ਗੁਰਦੁਆਰੇ ਸੁਣਾਉਂਦਾ ਰਿਹਾ। ਉਨ੍ਹਾਂ ਦੀ ਰਚਨਾ ਨੇ ਮੇਰੇ ਜੀਵਨ ਨੂੰ ਬਨਾਉਣ ਵਿਚ ਯੋਗਦਾਨ ਦਿਤਾ ਅਤੇ ਅਜੇ ਤਕ ਮੈਨੂੰ ਸ: ਜੱਸਾ ਸਿੰਘ ਰਾਮਗੜ੍ਹੀਆ ਵਾਲਾ ਉਹ ਬੰਦ ਯਾਦ ਹੈ :

"ਜਾਹੀਂ ਬਿਧ ਰਾਖੇ ਰਾਮ ਤਾਹੀਂ ਬਿਧ ਰਹੀਏ"

ਗਿਆਨੀ ਗਿਆਨ ਸਿੰਘ ਨੂੰ ਪੜ੍ਹਕੇ ਮੈਨੂੰ ਜੀਵਨ ਅਤੇ ਭਾਈਚਾਰੇ ਸੰਬੰਧੀ ਮਾਨ ਮਿਲਿਆ।

ਇਹ ਪੁਸਤਕ ਕੇਵਲ ਨਾਮਧਾਰੀਆਂ ਨਾਲ ਹੀ ਨਹੀਂ ਸਗੋਂ ਪੂਰੇ ਸਿੱਖ ਸਮਾਜ ਨਾਲ ਸਬੰਧਤ ਹੈ। ਨਾਮ ਦਾ ਪਰਮਾਣੀਕ ਨਿਰੂਪਣ ਗਿਆਨੀ ਜੀ ਨੇ ਕੀਤਾ ਹੈ। ਸੰਤ ਅਤੇ ਸਿਪਾਹੀ ਦੋਹਾਂ ਰੂਪਾਂ ਦੇ ਮੁਖ ਕਦਰਾਂ ਨੂੰ ਸਪਸ਼ਟਤਾ ਨਾਲ ਬਿਆਨਿਆ ਹੈ। ਗਿਆਨੀ ਜੀ ਨੇ ਰੋਸ਼ਨੀ ਪਾਈ ਕਿ ਇਹ ਨਾਮ ਜਪਣ ਵਾਲੇ ਸ਼ੁਧ ਚਰਿਤਰ ਵਾਲੇ ਹਨ। ਅਪਣਾ ਰਾਜ ਕਾਇਮ ਕਰਨ ਦੀ ਅਕਾਂਖਸ਼ਾ ਵੀ ਰਖਦੇ ਹਨ। ਸ਼ਬਦ ਅਤੇ ਸ਼ਹਾਦਤ, ਸਿੱਖਾਂ ਦੀ ਮਾਨਤਾ ਦਾ ਸਪੱਸ਼ਟ ਵਰਨਣ ਹੈ। ਅੱਜ ਸਿੱਖ ਗੁਰਦੁਆਰਿਆਂ ਵਿਚ ਲੜਦੇ ਹਨ। ਉਦੋਂ ਵੀ ਇਸ ਮਾਮਲੇ ਵਿਚ ਸਰਕਾਰ ਦਾ ਕੀ ਹੱਥ ਸੀ ਕਿਵੇਂ ਦਖਲਅੰਦਾਜ਼ੀ ਕਰਦੇ ਰਹੇ। ਸਿੱਖ ਧਰਮ ਨਾਲ ਜਿੰਨੇ ਪਖਾਂ ਤੋਂ ਸੰਖੇਪਤਾ ਨਾਲ ਗਿਆਨੀ ਜੀ ਨੇ ਵਰਨਣ ਕੀਤਾ ਹੈ ਇਹ ਪੁਸਤਕ ਹਰ ਘਰ ਦੀ ਪ੍ਰਾਈਵੇਟ ਲਾਇਬਰੇਰੀ ਵਿਚ ਰੱਖੀ ਜਾਣੀ ਚਾਹੀਦੀ ਹੈ। ਪੁਸਤਕ ਦਾ ਮੇਰੇ ਤੇ ਬਹੁਤ ਇਹਸਾਨ ਹੈ। ਇਹ ਪੁਸਤਕ ਕੇਵਲ ਨਾਮਧਾਰੀ ਸੰਪ੍ਰਦਾਇ ਬਾਰੇ ਹੀ ਨਹੀਂ ਦਸੇਗੀ ਸਾਰੇ ਸਿੱਖਾਂ ਦੀਆਂ ਕਦਰਾਂ ਕੀਮਤਾਂ ਦਾ ਵਿਵਰਨ ਵੀ ਹੈ।

ਇਸ ਪੁਸਤਕ ਵਿਚ ਟਿੱਪਣੀਆਂ ਮਹਾਰਾਜ ਬੀਰ ਸਿੰਘ ਜੀ ਦੁਆਰਾ ਲਿਖੀਆਂ ਹਨ। ਉਹਨਾਂ ਭੂਮਕਾ ਲਿਖੀ ਹੈ। ਮਹਾਰਾਜ ਦਾ ਅਧਿਅਨ ਮੇਰੇ ਤੋਂ ਡੂੰਘਾ ਹੈ। ਛੋਟੇ ਛੋਟੇ ਨੁਕਤੇ ਸਮਝਾਏ ਹਨ। ਮੈਨੂੰ ਪਹਿਲਾ ਪਾਰਖੂ ਮਹਾਰਾਜ ਬੀਰ ਸਿੰਘ ਦੇ ਰੂਪ ਵਿਚ ਮਿਲਿਆ ਹੈ। ਉਹਨਾਂ ਮੈਨੂੰ ਸੁਝਾਇਆ ਕਿ ਪੰਥ ਪ੍ਰਕਾਸ਼ ਗ੍ਰੰਥ ਵਿਚ ਗਿਆਨੀ ਗਿਆਨ ਸਿੰਘ ਬੰਦਈ ਸਿੱਖਾਂ ਦੀ ਕੁਰਬਾਨੀ ਦਾ ਜ਼ਿਕਰ ਕਰਦਿਆਂ ਬਿਰਤਾਂਤ ਛੱਡ ਕੇ ਲਿਖਦੇ ਹਨ ਕਿ ਬਾਕੀ ਗੱਲਾਂ ਤਾਂ ਅਸੀਂ ਕਿਤਾਬਾਂ ਵਿਚ ਪੜ੍ਹੀਆਂ ਹਨ, ਇਕ ਗੱਲ ਆਪਣੀ ਅੱਖੀਂ ਡਿਠੀ ਲਿਖ ਰਿਹਾ ਹਾਂ। ਫਿਰ ਗਿਆਨੀ ਜੀ ਨੇ ਉਥੇ ਨਾਮਧਾਰੀਆਂ ਦੀ ਕੁਰਬਾਨੀ ਦਾ ਜ਼ਿਕਰ ਕਰਦੇ ਹਨ ਕਿ ਉਹ ਤੋਪਾਂ ਵਲ ਇਉਂ ਆਏ ਜਿਵੇਂ ਦੀਵੇ ਦੀ ਲਾਟ ਵਲ ਪਰਵਾਨੇ ਜਾਂਦੇ ਹਨ। ਇਤਿਹਾਸ ਦੇ ਤੱਥ ਮਨ ਦੇ ਤੱਥਾਂ ਨੂੰ ਕਿਵੇਂ ਦੁਹਰਾਂਦੇ ਹਨ। ਇਹ ਪੁਸਤਕ ਮਨ ਵਿਚ ਵਸਾਉਣ ਵਾਲੀ ਹੈ।"

ਡਾ: ਹਰਿਭਜਨ ਸਿੰਘ ਜੀ ਦੀ ਤਕਰੀਰ ਬਾਦ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੁਸਤਕ ਨੂੰ ਪ੍ਰਕਾਸ਼ਮਾਨ ਕੀਤਾ ਇਸ ਉਪਰੰਤ ਉਹਨਾਂ ਆਪਣੇ ਪਰਵਚਨ ਉਚਾਰਨ ਕੀਤੇ।

"ਜੋ ਜਾਣਕਾਰੀ ਸਿੱਖ ਇਤਿਹਾਸ ਬਾਰੇ, ਸਤਿਗੁਰਾਂ ਬਾਰੇ ਸਾਨੂੰ ਪ੍ਰਾਪਤ ਹੋਈ ਹੈ ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਨਾਲ ਹੋਈ ਹੈ...। ਅਸੀਂ ਵਿਦਵਾਨਾਂ ਦਾ ਸਤਿਕਾਰ ਕਰਦੇ ਹਾਂ ਪਰ ਵਿਦਿਆ ਸਭ ਤੋਂ ਉੱਚੀ ਉਹ ਹੈ ਜੋ ਹੰਕਾਰ ਰਹਿਤ ਹੋਵੇ।

ਡਾ: ਹਰਿਭਜਨ ਸਿੰਘ ਜੀ ਨੇ ਇਸ ਗੱਲ ਦੀ ਪ੍ਰਾਪਤੀ ਕਰ ਲਈ ਹੈ। ਇਕ ਇੰਗਲੈਂਡ ਦੇ ਹੋਲੇ ਤੇ ਸਾਡੇ ਨਾਲ ਗਏ। ਇਹਨਾਂ ਨੇ ਨਾਮ ਸਿਮਰਨ ਅਤੇ ਕੀਰਤਨ ਦਾ ਕੋਈ ਵੀ ਸਮਾਂ ਉਥੇ ਰਹਿੰਦਿਆਂ ਨਹੀਂ ਖੁੰਝਾਇਆ। ਗੁਰਬਾਣੀ ਦੇ ਅਨੁਸਾਰ ਸਿੱਖੀ ਜੀਵਨ ਰਖਣਾ ਚਾਹੀਦਾ ਹੈ। ਗੁਰਬਾਣੀ ਇਸ ਜਗ ਮਹਿ ਚਾਨਣ ਸਤਿਗੁਰੂ ਜੀ ਦਾ ਫੁਰਮਾਣ ਹੈ। ਇਹ ਵੀ ਲਿਖਿਆ ਹੈ ਆਇਆ ਪੜ੍ਹਣ ਸੁਨਣ ਕੋ ਬਾਣੀ।

ਇਹ ਵੀ ਅਸੀਂ ਰੋਜ਼ ਪੜ੍ਹਦੇ ਹਾਂ :

"ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ
ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ"

ਇਹ ਵੀ ਲਿਖਿਆ ਹੈ ਕਿ :

ਹਰਿ ਨਾਮੁ ਦੀਆ ਗੁਰਿ ਪਰਉਪਕਾਰੀ
ਧਨੁ ਧੰਨੁ ਗੁਰੂ ਕਾ ਪਿਤਾ ਮਾਤਾ

ਭਾਈ ਗੁਰਦਾਸ ਨੇ ਲਿਖਿਆ ਹੈ :

ਰੋਮ ਰੋਮ ਕੋਟਿ ਬ੍ਰਹਮਾਂਡ ਕੋ ਨਿਵਾਸ ਜਾਸ
ਮਾਨਸ ਔਤਾਰ ਧਾਰ ਦਰਸ ਦਿਖਾਏ ਹੈਂ

ਸੋ ਬਾਣੀ ਅਨੁਸਾਰ ਗੁਰੂ ਦੀ ਆਗਿਆ ਵਿਚ ਭਜਨ ਬਾਣੀ ਅਤੇ ਹੋਰ ਕਰਮ ਕਰਕੇ ਜਨਮ ਸੰਵਰਦਾ ਹੈ।

ਬਲਦੀ ਉਤੇ ਤੇਲ ਪਾਉਣ ਨਾਲ ਅੱਗ ਵਧਦੀ ਹੈ। ਭਗਤਾਂ ਅਤੇ ਸੰਸਾਰੀਆਂ ਦਾ ਮੇਲ ਨਹੀਂ ਹੁੰਦਾ।

ਸੋਨਾ ਮਹਿੰਗੀ ਅਤੇ ਚੰਗੀ ਧਾਤ ਮੰਨਿਆ ਜਾਂਦਾ ਹੈ ਪਰ ਜੇ ਸੋਨੇ ਵਿਚ ਸੁਗੰਧੀ ਆ ਜਾਵੇ ਤਾਂ ਹੋਰ ਵੀ ਚੰਗਾ ਹੋ ਜਾਂਦਾ ਹੈ। ਵਿਦਿਆ ਚੰਗੀ ਚੀਜ਼ ਹੈ ਪਰ ਜੇ ਇਸ ਦੇ ਨਾਲ ਨਿਮਰਤਾ ਜਾ ਜਾਵੇ, ਵਿਦਿਆਵਾਨ ਹੰਕਾਰ ਰਹਿਤ ਹੋ ਜਾਵੇ ਤਾਂ ਸਗੋਂ ਹੀ ਚੰਗੀ ਗੱਲ ਹੈ।

ਸ਼ਹੀਦ ਆਪਣਾ ਕੰਮ ਕਰ ਗਏ ਲੇਖਕਾਂ ਦਾ ਫਰਜ਼ ਬਣਦਾ ਹੈ ਕਿ ਸ਼ਹੀਦਾਂ ਬਾਰੇ ਲਿਖਣ ਲਗਿਆਂ ਓਸੇ ਭਾਵਨਾ ਨਾਲ ਲਿਖਣ। ਜੇ ਭਾਵਨਾ ਸੇਵਾ ਦੀ ਹੋਵੇਗੀ ਤਾਂ ਲਿਖਤ ਵਿਚ ਜ਼ੋਰ ਵੀ ਆਵੇਗਾ। ਜੇ ਕਹਿਣੀ ਅਤੇ ਕਰਣੀ ਇਕ ਹੋਵੇ ਤਾਂ ਗੱਲ ਬਣਦੀ ਹੈ।"

ਇਸ ਮੌਕੇ ਤੇ ਡਾ: ਸਾਹਿਬ ਨੂੰ ਸਨਮਾਨ ਦੇ ਕੇ ਨਿਵਾਜਿਆ ਗਿਆ। ਵਿਮੋਚਨ ਸਮਾਰੋਹ ਤੋਂ ਪਹਿਲਾਂ ਪੰਡਿਤ ਗੋਪਾਲ ਸਿੰਘ ਜੀ ਦਾ ਦੀਵਾਨ ਅਤੇ ਨਾਮ ਸਿਮਰਨ ਹੋਇਆ।

ਸੰਤ ਹਰਬੰਸ ਸਿੰਘ ਘੁਲਾ ਨੇ ਸਹਿਯੋਗੀ ਰਾਗੀ ਸਿੰਘਾਂ ਨਾਲ ਦੋ ਸ਼ਬਦ ਪੜ੍ਹੇ :

ਦੇਹ ਸਿਵਾ ਬਰ ਮੋਹਿ ਇਹੈ, ਸੁਭ ਕਰਮਨ ਤੇ ਕਬਹੂੰ ਨ ਟਰੋਂ

ਅਤੇ

"ਦੇਖੌ ਭਾਈ ਗ੍ਯਾਨ ਕੀ ਆਈ ਆਂਧੀ
ਸਭੈ ਉਡਾਨੀ ਭ੍ਰਮ ਕੀ ਟਾਟੀ, ਰਹੈ ਨ ਮਾਇਆ ਬਾਂਧੀ॥

ਇਸ ਅਵਸਰ ਤੇ ਸਟੇਜ ਸਕੱਤਰ ਦੀ ਸੇਵਾ ਸ: ਅਜੀਤ ਸਿੰਘ ਸਕੱਤਰ ਨਾਮਧਾਰੀ ਵਿਦਿਅਕ ਜੱਥਾ ਨੇ ਕੀਤੀ ਸ. ਹ.ਸ. ਹੰਸਪਾਲ ਐਮ.ਪੀ. ਵੀ ਮੰਚ ਤੇ ਸ਼ਸੋਭਿਤ ਸਨ ਅਤੇ ਹਾਜ਼ਰ ਸਾਹਿਤਕਾਰਾਂ, ਲੇਖਕਾਂ, ਪੱਤਰਕਾਰਾਂ ਵਿਚ ਇਹ ਸ਼ਾਮਲ ਸਨ।

ਡਾ: ਹਰਿਭਜਨ ਸਿੰਘ, ਪ੍ਰੋ: ਕਿਰਪਾਲ ਸਿੰਘ ਕਸੇਲ, ਮਾ: ਨਿਹਾਲ ਸਿੰਘ, ਪ੍ਰੀਤਮ ਸਿੰਘ ਪੰਛੀ, ਸਵਰਨ ਸਿੰਘ ਸਨੇਹੀ, ਸੁਰਜੀਤ ਖਰਸ਼ੀਦੀ, ਸ: ਨਾਹਰ ਸਿੰਘ, ਜਸਵਿੰਦਰ ਸਿੰਘ, ਰਾਜਿੰਦਰ ਸਿੰਘ ਗੁਰੂਸਰ, ਸੁਖਬੀਰ ਸਿੰਘ ਗੁਲਾਟੀ, ਬੀਬੀ ਬੇਅੰਤ ਕੌਰ ਦਿੱਲੀ, ਦਲੀਪ ਸਿੰਘ ਲੁਧਿਆਣਾ, ਸਰਵ ਸ਼ਕਤੀਮਾਨ ਸਿੰਘ ਸੰਪਾਦਕ ਵਰਤਮਾਨ ਹਿੰਦੁਸਤਾਨ, ਕਿਰਪਾਲ ਸਿੰਘ ਹੀਰਾ, ਗੁਰਬਖਸ਼ ਸਿੰਘ ਰਾਮਪੁਰੀ, ਸਾਧੂ ਸਿੰਘ ਕਿਸਾਨ, ਮਾਸਟਰ ਅਮਰੀਕ ਸਿੰਘ, ਨਰਿੰਦਰ ਸਿੰਘ ਸੰਪਾਦਕ ਯੁਗ ਮਰਯਾਦਾ, ਅਤੇ ਵਰਿਆਮ ਸੰਪਾਦਕ।

ਚੰਡੀਗੜ੍ਹ ਦੀ ਨਾਮਧਾਰੀ ਸੰਗਤ ਨੇ ਪ੍ਰਧਾਨ ਸ: ਮੰਗਲ ਸਿੰਘ ਅਤੇ ਸਕੱਤਰ ਸੰਤ ਚੰਨਣ ਸਿੰਘ ਨੂੰ ਪੂਰਨ ਸਹਿਯੋਗ ਦੇਂਦਿਆਂ ਲੰਗਰ ਅਤੇ ਜਲ ਪਾਣੀ ਦਾ ਅਤੇ ਹੋਰ ਵਧੀਆ ਪਰਬੰਧ ਕੀਤਾ ਹੋਇਆ ਸੀ।

—ਜਗਦੀਸ਼ ਸਿੰਘ

---

# ਵਰਿਆਮ

—ਤੇਲੂ ਰਾਮ "ਕੁਹਾੜਾ"—

ਦੋ ਗੁਆਂਢੀ ਉਸ ਦਾ ਮੰਜਾ, ਅੰਦਰੋਂ ਬਾਹਰ ਕੱਢ ਗਏ ਸਨ, ਕਿੱਕਰ ਦੀ ਛਾਂ ਹੇਠਾਂ। ਸਿਰਹਾਣੇ ਵੱਲ ਪਾਣੀ ਦਾ ਘੜਾ ਅਤੇ ਇਕ ਪਿੱਤਲ ਦਾ ਗਲਾਸ ਵੀ ਰਖ ਗਏ ਸਨ।

ਕੁਝ ਚਿਰ ਪਿਛੋਂ ਉਸ ਨੇ ਦੇਖਿਆ, ਉਸ ਦਾ ਇਕ ਹਾਣੀ ਸੋਟੀ ਦੇ ਸਹਾਰੇ, ਉਸ ਦੇ ਮੰਜੇ ਵੱਲ ਨੂੰ ਆ ਰਿਹਾ ਸੀ। ਮੰਜੇ ਕੋਲ ਆ ਕੇ ਉਸ ਨੇ ਪੁਛਿਆ "ਕਿਉਂ ਵਰਿਆਮ ਸਿਹਾਂ ਕਿਵੇਂ ਆ ਦੇਹ, ਕੁਝ ਪਿਆ ਫਰਕ, ਉਨੀਂ ਇਕੀ ਦਾ...।"

"ਫ਼ਰਕ ਕੀ ਪੈਣਾ, ਹੁਣ ਤਾਂ ਬਸ ਸਚੇ ਪਾਦਸ਼ਾ...।"

"ਬਸ, ਬਸ ਮੂੰਹੋਂ ਗਲ ਤਾਂ ਚੰਗੀ ਕੱਢ, ਸਾਰਾ ਪਿੰਡ ਤੇਰੀ ਸੁਖ ਮੰਗਦੈ।"

"ਅੱਛਾ ਬਈ ਹੋਣਾ ਤਾਂ ਉਹੀ ਆ, ਜੋ ਉਹ ਨੂੰ ਮਨਜ਼ੂਰ ਆ...ਉਸ ਨੂੰ ਢਾਹੁਣ ਆਲਾ ਆਪਣੇ ਕੋਲ ਕੋਈ ਦਾਅ ਪੇਚ ਨਹੀਂ।" ਸਿਕਰੀ ਆਏ ਬੁਲ੍ਹਾਂ ਤੇ ਹਲਕੀ ਜਿਹੀ ਮੁਸਕ੍ਰਾਹਟ ਆਈ ਤਾਂ ਵਰਿਆਮ ਨੇ ਬੁਲ੍ਹਾਂ ਉਤੇ ਜੀਭ ਫੇਰੀ।

"ਪਾਣੀ ਦਿਆਂ।" ਉਸ ਦੇ ਹਾਣੀ ਨੇ ਪੁਛਿਆ।

"ਨਹੀਂ ਬਸ, ਹੁਣ ਤਾਂ ਰੁਤ ਕੁਸ਼ ਫਿਰ ਗਈ ਆ, ਤੇਹ ਵੀ ਘਟ ਲਗਦੀ ਆ।" ਵਰਿਆਮੇ ਨੇ ਉਤਰ ਦਿਤਾ :

"ਆਹੋ, ਤੇਰੀ ਕਿੱਕਰ ਨੂੰ ਫੁਲ ਜੋ ਪੈ ਗਏ, ਨਾਲੇ ਹੁਣ ਤਾਂ ਪ੍ਰਛਾਵੇਂ ਵੀ ਸਹੁਰੇ ਕਿਹੜਾ ਖੜ੍ਹਦੇ ਨੇ। ਦੇਖਦੇ ਦੇਖਦੇ ਹੀ ਢਲ ਜਾਂਦੇ ਨੇ।" ਵਰਿਆਮੇ ਦੇ ਹਾਣੀ ਨੇ ਉਸ ਦੀ ਗਲ ਅਗੇ ਤੋਰੀ।

ਵਰਿਆਮੇ ਨੇ ਉਸ ਦੀ ਗਲ ਨੂੰ ਇਕ ਲੰਬਾ ਹਉਕਾ ਲੈ ਕੇ ਹੋਰ ਅਗੇ ਤੋਰਿਆ।

"ਹਾਂ, ਬਈ ਜਦੋਂ ਕਿੱਕਰਾਂ ਨੂੰ ਫੁਲ ਪੈਂਦੇ ਨੇ, ਮੇਲਿਆਂ ਦੀ ਰੁਤ ਸ਼ੁਰੂ ਹੋ ਜਾਂਦੀ ਆ, ਕੋਟ ਦਾ ਮੇਲਾ ਵੀ ਆਉਣ ਆਲਾ ਹੋਣੈ...।"

"ਕੋਟ ਦਾ ਮੇਲਾ ਤਾਂ ਅਜੇ ਈ ਆ ਬਈ...ਹੁਣੇ ਮੁੰਡੇ ਟਰਾਲੀ ਭਰ ਕੇ, ਨਿਆਣੇ ਨਿਕਿਆਂ ਦੀ, ਲੈ ਕੇ ਗਏ ਨੇ ਮੇਲਾ ਦੇਖਣ...।" ਵਰਿਆਮੇ ਦੇ ਹਾਣੀ ਨੇ, ਐਨਕਾਂ ਲਾਹ ਕੇ ਸਾਫ ਕਰਦਿਆਂ ਕਿਹਾ।

ਵਰਿਆਮਾ ਪਿਆ, ਪਿਆ ਫਿਰ ਬੋਲਿਆ "ਇਕ ਜ਼ਮਾਨਾ ਹੁੰਦਾ ਸੀ, ਜਦੋਂ ਆਪਾਂ ਸੂਰਜ ਚੜ੍ਹਦੇ ਨਾਲ, ਛਪਾਰ ਦੇ ਮੇਲੇ ਤੇ ਪਹੁੰਚ ਜਾਈਦਾ ਸੀ, ਤੁਰ ਕੇ, ਬੋਲੀਆਂ ਪਾਉਂਦਿਆਂ ਨੇ ਜਾਣਾ ਮਾਰੋ ਮਾਰ। ਅਜ ਦੇ ਕਲ੍ਹ ਮੁੰਡੇ ਤਾਂ ਇਕ ਪੈਰ ਨੀਂ ਪੱਟਦੇ ਤੁਰ ਕੇ, ਜੰਗਲ ਪਾਣੀ ਵੀ ਸਹੁਰੇ, ਸਕੂਟਰਾਂ ਤੇ ਜਾਣਗੇ, ਜਾਂ ਸਾਈਕਲਾਂ ਤੇ...।" ਵਰਿਆਮੇ ਨੇ ਗਲ ਕਰਦਿਆਂ, ਕਰਦਿਆਂ, ਆਪਣੇ ਸਿਰ ਦੇ ਚਾਰ ਚਾਰ ਉਂਗਲ ਵਾਲਾਂ ਵਿਚ ਕਈ ਵਾਰੀ ਹੱਥ ਫੇਰਿਆ।

"ਉਹ, ਜ਼ਮਾਨਾ ਹੁਣ ਮੁੜ ਨਹੀਂ ਆਉਣਾ......" ਵਰਿਆਮੇ ਦੇ ਹਾਣੀ ਨੇ ਗਲ ਨਾਲ ਗਲ ਇਕ ਵਾਰ ਫਿਰ ਜੋੜੀ।

"ਹਾਂ ਭਰਾਵਾ ਜ਼ਮਾਨਿਆਂ ਨੂੰ ਕਦੇ ਕੋਈ ਮੋੜ ਸਕਿਆ ਭਲਾ...ਲਿਆ ਹੁਣ ਪੀਨੇ ਆ ਪਾਣੀ ਦਾ ਘੁਟ...।" ਵਰਿਆਮੇ ਨੇ ਕਿੱਕਰ ਵਲ ਨਜ਼ਰ ਭਰ ਕੇ ਤਕਦਿਆਂ ਇਕ ਲੰਬਾ ਹਉਕਾ ਲਿਆ।

ਉਹ ਜ਼ਮਾਨਾ ਵੀ ਇਕ ਜ਼ਮਾਨਾ ਸੀ, ਜਦੋਂ ਵਰਿਆਮੇ ਦੇ ਨਾਉਂ ਦੀਆਂ ਧੁੰਮਾਂ, ਪੰਜਾਹ, ਪੰਜਾਹ ਕੋਹਾਂ ਵਿਚ ਪੈਂਦੀਆਂ ਸਨ। ਉਹ ਜਿਸ ਮੇਲੇ ਦੀ ਛਿੰਜ ਤੇ ਵੀ ਜਾਂਦਾ, ਪਿੰਡ ਦੇ ਕੁਝ ਲੋਕ ਤਾਂ ਜ਼ਰੂਰ ਉਸ ਦੇ ਮਗਰ ਜਾਂਦੇ। ਪਿੰਡ ਦੇ ਲੋਕ ਉਸ ਨੂੰ ਪਿੰਡ ਦਾ ਮਾਣ ਸਮਝਦੇ। ਜਦੋਂ ਅਖਾੜੇ ਵਿਚ ਪਹੁੰਚਕੇ, ਕਪੜੇ ਲਾਹਕੇ, ਵਰਿਆਮਾਂ ਥਮਲਿਆਂ ਵਰਗੇ ਪੱਟਾਂ ਤੇ ਥਾਪੀਆਂ ਮਾਰਦਾ, ਲੋਕਾਂ ਵਿਚ ਇਕ ਹਿਲ-ਜੁਲ ਜਿਹੀ ਪੈਦਾ ਹੋ ਜਾਂਦੀ। ਪਿਛੇ ਖੜੇ ਲੋਕ, ਅੱਡੀਆਂ ਚੁੱਕ, ਚੁੱਕ ਕੇ ਵਰਿਆਮੇ ਦੇ ਦਰਸ਼ਨੀ ਸਰੀਰ ਨੂੰ ਦੇਖਦੇ।

ਵਰਿਆਮਾਂ ਢੋਲ ਵਾਲੇ ਕੋਲ ਜਾ ਕੇ. ਢੋਲ ਨੂੰ ਮੱਥਾ ਟੇਕ, ਫਿਰ ਉਸ ਬਾਂਸ ਕੋਲ ਜਾ ਕੇ, ਧਰਤੀ ਤੋਂ ਮਿੱਟੀ ਦੀ ਮੁੱਠ ਭਰ ਸਿਰ ਝੁਕਾਂਦਾ, ਜਿਸ ਦੇ ਸਿਰੇ ਉਤੇ ਬੰਨ੍ਹੀ ਝੰਡੀ, ਹਿੱਲ ਹਿੱਲ ਹਵਾਂ ਨਾਲ ਗੱਲਾਂ ਕਰ ਰਹੀ ਹੁੰਦੀ। ਕਈ ਵਰ੍ਹੇ, ਪੰਜਾਹ ਪੰਜਾਹ ਕੋਹ ਵਿਚ, ਝੰਡੀ ਉਸਦੇ ਹਥੋਂ ਨਹੀਂ ਸੀ ਗਈ। ਘੁਲਣ ਪਿਛੋਂ; ਉਹ ਅਖਾੜੇ ਵਿਚ ਗੇੜਾ ਦਿੰਦਾ, ਲੋਕ ਉਸ ਨੂੰ ਕੁਝ ਨਾ ਕੁਝ ਇਨਾਮ ਦਿੰਦੇ। ਉਸਦਾ ਹੋਂਸਲਾ ਲੋਕਾਂ ਵਲੋਂ ਮਿਲੀ ਸ਼ਾਬਾਸ ਨਾਲ ਹੋਰ ਬੁਲੰਦ ਹੋ ਜਾਂਦਾ।

ਕੋਈ ਕਹਿੰਦਾ "ਵਰਿਆਮੇ ਅਰਗਾ ਭਲਵਾਨ, ਕਿਤੇ ਨਿੱਤ ਥੋੜ੍ਹੇ ਜੰਮਦਾ...।"

ਕੋਈ ਕਹਿੰਦਾ "ਅਸ਼ਕੇ ਜੁਆਨਾ ਤੇਰੇ, ਅੱਜ ਤਕ ਕਿਸੇ ਤੋਂ ਪਿੱਠ ਨੀਂ ਓਏ ਲੁਆਈ।"

ਵਰਿਆਮਾ ਆਪਣੇ ਤਰਬੂਜ਼ ਵਰਗੇ ਸਿਰ ਉਤੇ ਹੱਥ ਫੇਰਦਾ, ਮੁਸਕ੍ਰਾਂਦਾ, ਉਸਦੀ ਮੁਸਕ੍ਰਾਹਟ ਵਿਚੋਂ ਜਿਵੇਂ ਧੰਨਵਾਦ ਦੇ ਫੁੱਲ ਕਿਰ, ਕਿਰ ਜਾਂਦੇ ਹੋਣ। ਫਿਰ ਉਪਰ ਵੱਲ ਨੂੰ ਉਂਗਲੀ ਕਰਕੇ ਕਹਿੰਦਾ" ਐਸ ਨੀਲੀ ਛੱਤਰੀ ਆਲੇ ਦੀ ਮਿਹਰ ਆ ਭਰਾਵੋ, ਜਿਉਂਦੇ ਰਹੋ, ਹੋਸਲਾ ਦੇਣ ਵਾਲੇ...।" ਉਸ ਦੇ ਬੋਲ ਉਸ ਨੂੰ ਹਉਮੇ ਤੋਂ ਨਿਰਲੇਪ ਸਿੱਧ ਕਰ ਦਿੰਦੇ। ਗੇੜਾ ਜਾਰੀ ਰੱਖਦਾ ਹੋਇਆ। ਉਹ

ਕਹਿੰਦਾ ਰਹਿੰਦਾ "ਜਿੰਨਾ ਚਿਰ ਥੋਡੇ ਹੱਥ ਮੇਰੀ ਪਿੱਠ ਥਾਪੜਦੇ ਰਹਿਣਗੇ। ਰੱਬ ਇਹ ਪਿੱਠ ਵੀ ਨਹੀਂ ਲੱਗਣ ਦਊਗਾ .....।"

ਪਰ, ਹੁਣ ਤਾਂ ਵਰਿਆਮੇ ਦੀ ਪਿੱਠ ਮੰਜੇ ਨਾਲ ਅਜਿਹੀ ਲੱਗੀ ਕਿ ਉਹ ਉਠ ਨਹੀਂ ਸੀ ਸਕਦਾ, ਬੈਠ ਨਹੀਂ ਸੀ ਸਕਦਾ, ਤੁਰ ਨਹੀਂ ਸੀ ਸਕਦਾ।

ਪਹਿਲਾਂ, ਪਹਿਲਾਂ ਉਹ ਡਾਕਟਰਾਂ ਤੋਂ ਆਪ ਜਾ, ਜਾਕੇ ਦਵਾਈ ਲਿਆਉਂਦਾ, ਫਿਰ ਪਿੰਡ ਦੇ ਕੁਝ ਸਾਥੀ, ਫਿਰ ਲੋਕਾਂ ਦਾ ਮੂੰਹ ਰੱਖਣ ਲਈ ਤੇ ਆਪਣਾ ਨੱਕ ਰੱਖਣ ਲਈ, ਉਸਦੇ ਸ਼ਰੀਕ ਵੀ ਉਸ ਨੂੰ ਦਵਾਈ ਲਿਆ, ਲਿਆ ਦਿੰਦੇ ਰਹੇ। ਪਰ, ਦਵਾਈ ਸੀ ਕਿ ਲੱਗਦੀ ਹੀ ਨਹੀਂ ਸੀ।

ਕੋਈ ਆਖਦਾ "ਵਰਿਆਮੇ ਨੂੰ ਤਾਂ ਕਿਸੇ ਭਲਵਾਨ ਨੇ ਹੀ ਮਸਾਣਾਂ ਪੀਹ ਕੇ ਖੁਆ ਦਿੱਤੀਆਂ ਨੇ......।"

ਕੋਈ ਆਖਦਾ "ਜ਼ਰੂਰ, ਕਦੇ ਨਾ ਕਦੇ, ਕਿਸੇ ਭਲਵਾਨ ਤੋਂ ਇਹਦੇ ਢਿੱਡ ਵਿਚ ਗੋਡਾ ਲਗਿਆ ਹੋਣੈ।"

ਪਰ, ਚੋਟੀ ਦੇ ਡਾਕਟਰਾਂ ਨੇ ਤਾਂ ਕਿਹਾ ਸੀ "ਇਸ ਨੂੰ ਖੂਨ ਦਾ ਕੈਂਸਰ ਹੈ।"

"ਅੱਛਾ ਬਈ ਵਰਿਆਮ ਸਿਆਂ, ਮੈਂ ਚਲਦਾਂ, ਜੇ ਆਖੇਂ ਚਾਹ ਭੇਜਾਂ ਜਾਂ ਦੁੱਧ......।"

"ਅੱਜ ਤਾਂ ਬਈ, ਕੁਸ਼ ਵੀ ਪੀਣ ਨੂੰ ਜੀਅ ਨਹੀਂ ਕਰਦਾ...ਅੱਜ ਤਾਂ ਐਂ ਲਗਦੈ, ਜਿਵੇਂ ਦੂਰ ਕਿਧਰੇ, ਛਿੰਜ ਤੇ ਢੋਲ ਵੱਜ ਰਿਹਾ ਹੁੰਦੈ...ਤੇ ਤੱਤੀਆਂ ਤੱਤੀਆਂ ਜਲੇਬੀਆਂ ਦੀ ਵਾਸ਼ਨਾ...।"

ਵਰਿਆਮੇ ਦਾ ਹਾਣੀ ਤੁਰਿਆ ਜਾਂਦਾ, ਫਿਰ ਖੜ੍ਹ ਗਿਆ। ਗਰਦਨ ਘੁਮਾ, ਐਨਕਾਂ ਠੀਕ ਕਰਦਾ ਪੁੱਛਣ ਲਗਿਆ "ਮਖਿਆ ਵਰਿਆਮਿਆਂ ਜੇ ਤੇਰਾ ਜੀ ਜਲੇਬੀਆਂ ਖਾਣ ਨੂੰ ਕਰਦੈ ਤਾਂ ਮੰਗਵਾ ਦਿਆਂ ਮੇਲੇ ਤੋਂ...।"

ਵਰਿਆਮੇ ਨੇ ਆਪਣੀ ਜੇਬ ਵਿਚੋਂ ਪੰਜਾਂ ਦਾ ਨੋਟ ਕੱਢ ਆਪਣੇ ਹਾਣੀ ਵੱਲ ਨੂੰ ਕੀਤਾ...।

"ਇਸ ਉਮਰ 'ਚ ਸਹੁਰਾ ਚੇਤਾ ਵੀ ਬਹੁਤ ਮਾੜਾ ਹੋ ਜਾਂਦਾ, ਰਹਿਣ ਦੇ ਇਹਨਾਂ ਨੂੰ, ਮੈਨੂੰ ਯਾਦ ਆ ਗਿਆ ਮੇਰਾ ਮੁੰਡਾ ਮੇਲੇ ਨੂੰ ਜਾਣ ਲਗਿਆ ਪੁੱਛਦਾ ਤੀ, ਕਿ ਬਾਪੂ ਤੈਨੂੰ ਮੇਲੇ ਤੋਂ ਕੀ ਲਿਆਈਏ, ਕੋਲੋਂ ਹੀ ਮੇਰਾ ਪੋਤਾ ਬੋਲ ਪਿਆ ਤੀ, "ਬਾਬੇ ਨੂੰ ਆਪਾਂ ਜਲੇਬੀਆਂ ਲਿਆਕੇ ਦਵਾਂਗੇ, ਤੱਤੀਆਂ, ਤੱਤੀਆਂ।" ਵਰਿਆਮੇ ਦਾ ਹਾਣੀ ਗੱਲ ਕਰਦਾ, ਕਰਦਾ ਫਿਰ ਤੁਰ ਪਿਆ "ਚੰਗਾ ਵਰਿਆਮਿਆਂ, ਮੈਂ ਹੁਣ ਆਥਣੇ ਆਊਂ ਤੇਰੀ ਖਾਤਰ ਜਲੇਬੀਆਂ ਲੈ ਕੇ, ਕੱਠੇ ਹੀ ਖਾਵਾਂਗੇ...।"

ਵਰਿਆਮੇ ਦਾ ਹਾਣੀ ਆਪਣੇ ਪੁੱਤ-ਪੋਤਿਆਂ ਦਾ ਜ਼ਿਕਰ ਕਰਕੇ ਤੁਰਿਆ ਤਾਂ ਵਰਿਆਮਾ ਸੋਚਣ ਲੱਗਿਆ "ਜਵਾਨੀ ਵੇਲੇ ਮਾਂ ਨੇ ਕਹਿਣਾ, ਪੁੱਤ ਵਿਆਹ ਬਾਰੇ ਵੀ ਸੋਚ ਲਿਆ ਕਰ, ਤੇਰਾ ਵਿਆਹ ਹੋਊ ਘਰ ਨੂੰਹ ਆਊ, ਮੈਨੂੰ ਸੁੱਖ ਹੋਊ, ਆਪਣੀ ਕੁਲ ਚੱਲ ਪਊ...ਤੇਰਾ ਨਿਸ਼ਾਨ ਇਸ ਜੱਗ ਤੇ ਰਹਿ ਜੂ। ਲੋਕ ਤੇਰੇ ਜੁਆਕਾਂ ਨੂੰ ਭਲਵਾਨ ਦੀ ਔਲਾਦ ਕਹਿਕੇ ਬੁਲਾਇਆ ਕਰਨਗੇ।" "ਪਰ, ਮੈਂ ਕਦੇ ਵੀ ਪੈਰਾਂ ਤੇ ਪਾਣੀ ਨਾ ਪੈਣ ਦਿੰਦਾ, ਆਖ ਦਿੰਦਾ" ਮਾਂ, ਮੈਂ ਇਸ ਸਰੀਰ ਨੂੰ ਕਬੀਲਦਾਰੀ ਦੀ ਅੱਗ ਵਿਚ ਨਹੀਂ ਸਾੜਨਾ ਚਾਹੁੰਦਾ, ਮੇਰਾ ਵਿਆਹ ਹੋਊ, ਘਰ ਦੀ ਚਿੰਤਾ ਲੱਗੂ, ਚਿੰਤਾ ਲੱਗੀ, ਸਰੀਰ ਗਿਆ। ਪਰ, ਅੱਜ ਮੇਰੇ ਹਾਣੀ ਪੁੱਤ-ਪੋਤਿਆਂ ਵਿਚ ਬੈਠੇ ਨੀਂ ਦੀਂਹਦੇ, ਉਦੋਂ ਤਾਂ ਮੈਂ ਬੜੇ ਹੀ ਮਾਣ ਨਾਲ ਮਾਂ ਨੂੰ ਕਹਿ ਦਿੰਦਾ ਵੀ, "ਮਾਂ, ਸਾਰੇ ਪਿੰਡ ਦੇ ਨਿਆਣੇ ਮੈਨੂੰ ਬਹੁਤ ਪਿਆਰੇ ਨੇ, ਲੋਕ ਐਂ ਨਹੀਂ ਕਿਹਾ ਕਰਨਗੇ ਕਿ ਫਲਾਣਾ ਵਰਿਆਮੇ ਭਲਵਾਨ ਦੇ ਪਿੰਡ ਦਾ...।"

"ਤੈਨੂੰ ਕੌਣ ਸਮਝਾਵੇ।" ਮਾਂ ਮੱਥੇ ਤੇ ਹੱਥ ਮਾਰਕੇ ਆਖਦੀ ਅਤੇ ਮੈਂ ਕੰਧ ਉਤੋਂ, ਆਪਣਾ ਲੰਗੋਟ ਲਾਹ, ਆਹ ਗਿਆ, ਔਹ ਗਿਆ ਹੋ ਜਾਂਦਾ।"

ਸੋਚਦਿਆਂ, ਸੋਚਦਿਆਂ, ਕਿੰਨਾ ਸਮਾਂ ਲੰਘ ਗਿਆ। ਉਸ ਦੇਖਿਆ, ਧੁੱਪ ਉਸਦੇ ਮੰਜੇ ਉਤੇ ਆ ਚੜ੍ਹੀ ਸੀ "ਮੰਜਾ ਛਾਂਵੇ ਕੌਣ ਕਰੂ, ਅੱਜ ਤਾਂ ਸਾਰੇ ਪਿੰਡ ਦੇ ਲੋਕ ਮੇਲੇ ਗਏ ਹੋਣਗੇ...।" ਵਰਿਆਮਾਂ ਅਜੇ ਸੋਚ ਹੀ ਰਿਹਾ ਸੀ। ਉਸਦਾ ਹਾਣੀ ਜਲੇਬੀਆਂ ਵਾਲਾ ਲਿਫਾਫਾ ਹੱਥ ਵਿਚ ਫੜੀ, ਉਸ ਵੱਲ ਨੂੰ ਆ ਰਿਹਾ ਸੀ।

ਕੀ ਗੱਲ ਮੁੰਡੇ ਮੁੜ ਵੀ ਆਏ, ਘੋਲ ਦੇਖਕੇ ਨਹੀਂ ਆਏ?" ਵਰਿਆਮੇ ਨੇ ਆਪਣੇ ਹਾਣੀ ਨੂੰ ਪੁਛਿਆ।

"ਕਹਿੰਦੇ ਗਾਉਣ ਆਲੀ ਲੱਗੀ ਹੋਈ ਤੀ, ਲੜਾਈ ਹੋ ਪਈ, ਗੋਲੀ ਚਲਗੀ ਉਥੇ...ਮੇਲਾ ਵਿਛੜ ਗਿਆ...ਲੈ ਫੜ੍ਹ ਤੂੰ ਖਾਹ ਜਲੇਬੀਆਂ, ਤੇ ਮੈਂ ਤੇਰਾ ਮੰਜਾ ਘੜੀਸਕੇ ਕਰਦਾਂ ਛਾਵੇਂ ਨੂੰ...।"

ਵਰਿਆਮੇ ਨੇ ਪਏ, ਪਏ ਨੇ ਹੀ ਇਕ ਜਲੇਬੀ ਮੂੰਹ ਵੱਲ ਲਜਾਂਦਿਆਂ ਕਿਹਾ "ਬਹਿ ਜਾ ਮੰਜੇ ਉਤੇ ਤੇਰੇ ਨਾਲ, ਦੋ ਚਾਰ ਗੱਲਾਂ ਕਰਨੀਆਂ ਨੇ।"

ਉਹਦੇ ਹਾਣੀ ਨੇ ਮੰਜਾ ਘਸੀਟਿਆ ਅਤੇ ਮੰਜੇ ਉੱਤੇ ਬੈਠ ਗਿਆ।

"ਅੱਛਾ ਇਕ ਗੱਲ ਦੱਸ, ਮੇਰੇ ਮਰਨ ਮਗਰੋਂ, ਜਿਹੜੇ ਦੋ ਸਿਆੜ ਜ਼ਮੀਨ ਦੇ ਨੇ, ਉਹਨਾਂ ਦਾ ਕੀ ਕਰੀਏ...।" ਵਰਿਆਮੇ ਨੇ ਆਪਣੇ ਹਾਣੀ ਨੂੰ ਪੁੱਛਿਆ।

"ਤੂੰ ਮਰਨ ਬਾਰੇ ਕਿਉਂ ਸੋਚੀਂ ਜਾਨੈਂ, ਰੱਬ ਦੀਆਂ ਬਾਹਾਂ ਬੜੀਆਂ ਲੰਬੀਆਂ ਨੇ।"

"ਕਮਲਿਆ ਲੱਦ ਤਾਂ ਉਹ ਵੀ ਗਏ, ਜਿਹਨਾਂ ਕਾਲ ਆਪਣੇ ਮੰਜੇ ਦੇ ਪਾਵਿਆਂ ਨਾਲ ਬੰਨ੍ਹਿਆਂ ਹੋਇਆ ਤੀ... ਆਪਾਂ ਕੀਹਦੇ ਪਾਣੀ-ਹਾਰ ਹੋਏ...।"

"ਫਿਰ ਵੀ ਬੰਦੇ ਨੂੰ ਢੇਰੀ ਨਹੀਂ ਢਾਹੁਣੀ ਚਾਹੀਦੀ।"

"ਮੈਂ ਢੇਰੀ ਨਹੀਂ ਚਾਹੁੰਦਾ, ਮੌਤ ਸਭ ਨੂੰ ਆਉਣੀ ਆਂ, ਇਕ ਨਾ ਇਕ ਦਿਨ...ਚੱਲ ਛੱਡ।" ਵਰਿਆਮ ਨੇ ਆਪਣੀ ਗੱਲ ਆਪ ਹੀ ਵਿਚਾਲੇ ਛੱਡਕੇ ਹੋਰ ਗੱਲ ਤੋਰੀ "ਚੰਗਾ ਫਿਰ ਤੂੰ ਮੇਰਾ ਇਕ ਕੰਮ ਹੋਰ ਕਰ...।"

"ਕੀ"

"ਜੇ ਕਿਤੇ ਇਕ ਅੱਧ ਦਿਨ ਵਿਚ ਕਿਸੇ ਅਰਜ਼ੀ ਨਵੀਸ ਨੂੰ ਇਥੇ ਲੈ ਆਵੇਂ, ਤੇ ਨਾਲੇ ਕਰ ਲਵੇਂ ਪੰਚਾਇਤ ਕੱਠੀ ਫਿਰ ਮੈਂ...।"

"ਫੇਰ ਮੈਂ...।"

"ਕੀ ਕਰੇਂਗਾ ਤੂੰ?"

"ਬਾਕੀ ਗੱਲ ਤਾਂ ਤੈਨੂੰ ਫਿਰ ਈ ਦੱਸੂੰ...।" "ਲੈ ਔਹ ਚੰਦ ਕੁਰ ਸ਼ਾਇਦ ਚਾਹ ਲਈ ਆਉਂਦੀ ਆ ਗੜਵੀ 'ਚ। ਬਈ ਪਿੰਡ ਦੇ ਕੁਸ਼ ਬੰਦਿਆਂ ਨੇ ਤਾਂ ਮੇਰੀ ਐਨੀ ਸੇਵਾ ਕੀਤੀ ਆ, ਬੰਦਾ ਆਪਣੇ ਖੂਨ ਦੀ ਵੀ ਨਹੀਂ ਕਰਦਾ...।"

"ਵਰਿਆਮ ਸਿਆਂ ਤੂੰ ਵੀ ਬਥੇਰਾ ਨਾਉਂ ਚਮਕਾਇਆ ਪਿੰਡ ਦਾ...।" ਹਾਣੀ ਦੀ ਗੱਲ ਚੰਦ ਕੁਰ ਨੇ ਟੋਕੀ "ਪਰ, ਇਹਦੇ ਸ਼ਰੀਕ...।"

"ਉਹਨੂੰ ਕੀ ਹੋ ਗਿਆ।"

"ਉਹ ਤਾਂ ਹਰ ਵੇਲੇ ਏਹੀ ਸੋਚਦੇ ਰਹਿੰਦੇ ਨੇ, ਕਦ ਭਲਵਾਨ ਮਰੇ, ਕਦ ਬਾਗਲੇ 'ਚ ਡੰਗਰ ਬੰਨ੍ਹੀਏ, ਕਦ ਜ਼ਮੀਨ ਤੇ ਕਬਜ਼ਾ ਕਰੀਏ, ਮੈਨੂੰ ਤਾਂ ਹੋਰ ਵੀ ਡਰ ਆ ਗਈ ਕਿਤੇ ਇਹਦੀ ਜ਼ਮੀਨ ਪਿੱਛੇ ਖੂਨ ਖਰਾਬਾ ਈ ਨਾ ਹੋਵੇ ਮਗਰੋਂ।" ਭੁੰਜੇ ਬੈਠੀ ਚੰਦ ਕੁਰ ਨੇ ਚੁੰਨੀ ਦੇ ਲੜ ਨਾਲ ਗੜਵੀ ਚੁੱਕ ਕੇ ਗਲਾਸ ਵਿਚ ਚਾਹ ਪਾਈ। ਵਰਿਆਮੇ ਦਾ ਹਾਣੀ, ਉਸਨੂੰ ਬਿਠਾਕੇ ਚਾਹ ਪਿਲਾਉਣ ਲੱਗਿਆ। ਵਰਿਆਮਾ ਇਕ ਘੁੱਟ ਚਾਹ ਦੀ ਭਰ ਲੈਂਦਾ ਤੇ ਨਾਲ, ਨਾਲ ਗੱਲਾਂ ਕਰੀਂ ਜਾਂਦਾ।

"ਹਾਂ ਚੰਦ ਕੁਰੇ, ਮੈਂ ਤਾਂ ਮੌਤ ਦੇ ਮੂੰਹ ਵਿਚੋਂ ਬਚ ਨਹੀਂ ਸਕਦਾ, ਪਰ, ਆਪਣੀ ਜ਼ਮੀਨ ਨੂੰ ਕਿਸੇ ਦੀ ਮੌਤ ਦਾ ਕਾਰਨ ਵੀ ਨਹੀਂ ਬਣਾ ਸਕਦਾ। ਮੈਂ ਇਸਦਾ ਇਲਾਜ ਸੋਚੀ ਬੈਠਾਂ।"

"ਕੀ?" ਚੰਦ ਕੁਰ ਅਤੇ ਵਰਿਆਮੇ ਦੇ ਹਾਣੀ ਨੇ ਇਕੱਠਿਆਂ ਹੀ ਪੁੱਛਿਆ।

"ਮੈਂ ਸਾਰੀ ਜ਼ਮੀਨ ਪੰਚਾਇਤ ਦੇ ਨਾਉਂ ਲੁਆ ਦੇਣੀ ਆਂ, ਅਜੇ ਗੱਲ ਨਾ ਕਰਿਓ ਕਿਸੇ ਕੋਲ, ਵਿਚ ਲਿਖਵਾ ਦੇਣਾ ਬਈ, ਇਹਦੀ ਆਮਦਨ ਵਿਚੋਂ ਹਰੇਕ ਸਾਲ, ਪਿੰਡ ਦਾ ਇਕ ਮੁੰਡਾ ਚੁਣਕੇ, ਉਹਨੂੰ ਗੱਡਵੀਂ ਖੁਰਾਕ ਦਿੱਤੀ ਜਾਇਆ ਕਰੇ। ਹਰੇਕ ਸਾਲ ਘੋਲਾਂ ਦੇ ਮੁਕਾਬਲੇ ਕਰਾਏ ਜਾਇਆ ਕਰਨ; ਹੌਸਲਾ ਵਧਾਉਣ ਲਈ, ਜਿੱਤਣ ਵਾਲੇ ਨੂੰ ਇਨਾਮ ਦਿੱਤੇ ਜਾਇਆ ਕਰਨ ਤਾਂ ਕਿ ਮੇਰੇ ਪਿੰਡ ਵਿਚੋਂ ਹਰ ਸਾਲ ਇਕ "ਵਰਿਆਮਾ' ਪੈਦਾ ਹੋ ਸਕੇ।"

ਪਿੰ: ਡਾ: ਕੁਹਾੜਾ
ਜ਼ਿਲਾ ਲੁਧਿਆਣਾ

# ੨੩ਵਾਂ ਵਿਦਿਅਕ ਸੰਮੇਲਨ

ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ (ਰਜਿ:) ਦਾ ੨੩ਵਾਂ ਵਾਰਸ਼ਿਕ ਸੰਮੇਲਨ ਸ੍ਰੀ ਭੈਣੀ ਸਾਹਿਬ ਵਿਖੇ ੨੨ ਜੂਨ ਤੋਂ ੧ ਜੁਲਾਈ ੧੯੮੮ ਤਕ ਹੋਇਆਂ ਜਿਸ ਵਿਚ ਮੰਡੀ, ਸਿਰਸਾ, ਐਲਨਾਬਾਦ, ਦਿੱਲੀ, ਬਰੇਲੀ, ਬਠਿੰਡਾ, ਲੁਧਿਆਣਾ, ਚੰਡੀਗੜ੍ਹ, ਦੋਆਬਾ, ਫਰੀਦਾਬਾਦ, ਸਾਹਿਬਾਬਾਦ ਤੇ ਦੇਸ਼ ਦੇ ਹੋਰ ਭਾਗਾਂ ਤੋਂ ਕਰੀਬ ੪੦੦ ਮੈਂਬਰਾਂ ਨੇ ਭਾਗ ਲਿਆ। ਬੀਬੀਆਂ ਦਾ ਪ੍ਰੋਗਰਾਮ ੨੨ ਜੂਨ ਤੋਂ ੨੬ ਜੂਨ ਤੇ ਲੜਕਿਆਂ ਦਾ ੨੬ ਜੂਨ ਤੋਂ ੧ ਜੁਲਾਈ ੧੯੮੮ ਤੱਕ ਹੋਇਆ। ਏਹਨਾਂ ਦਿਨਾਂ ਵਿਚ ਲਿਖਤੀ ਇਤਿਹਾਸਕ ਪ੍ਰਤੀਯੋਗਤਾ, ਭਾਸ਼ਨ ਤੇ ਗੋਸ਼ਟੀਆਂ ਹੋਈਆਂ। ਸ਼ੁਧ ਪਾਠ ਉਚਾਰਣ ਮੁਕਾਬਲੇ, ਪੇਂਟਿੰਗ ਮੁਕਾਬਲੇ ਤੇ ਖੇਡਾਂ ਹੋਈਆਂ। ਬੀਬੀਆਂ ਨੂੰ ੬੩ ਇਨਾਮ ਤੇ ਲੜਕਿਆਂ ਵਿਚ ੬੭ ਇਨਾਮਾਂ ਤੋਂ ਇਲਾਵਾ ਚਾਰ ਰਨਿੰਗ ਟ੍ਰਾਫੀਆਂ ਦਿਤੀਆਂ ਗਈਆਂ। ਇਹ ਟ੍ਰਾਫੀਆਂ ਬੈਡਮਿੰਟਨ, ਹਾਕੀ, ਕ੍ਰਿਕਟ ਤੇ ਕਬੱਡੀ ਲਈ ਦਿਤੀਆਂ ਗਈਆਂ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਬੱਚਿਆਂ ਨੂੰ ਭਜਨ ਬਾਣੀ ਕਰ, ਆਚਰਣ ਉਚਾ ਸੁੱਚਾ ਕਰਨ ਲਈ ਹੁਕਮ ਦਿਤਾ। ਅਖੀਰਲੇ ਦਿਣ ਬਿਨਾਂ ਦਾਹ ਦਹੇਜ ਦੇ ੫ ਅਨੰਦ ਕਾਰਜ ਹੋਏ।

ਅਜੀਤ ਸਿੰਘ ਸਕੱਤਰ
(ਸ: ਹਿ: ਨਾ: ਵਿ: ਜੱਥਾ)

ਗੁਰਬਾਣੀ ਦੇ ਅਦੁਤੀ ਵਿਆਖਿਆਕਾਰ

# ਭਾਈ ਗੁਰਦਾਸ ਜੀ

—ਦੇਵਿੰਦਰ ਸਿੰਘ ਗਿੱਲ

ਭਾਈ ਗੁਰਦਾਸ ਜੀ ਨੂੰ ਸਿਖ ਇਤਿਹਾਸ ਤੇ ਸਿਖ ਸਾਹਿਤ ਵਿਚ ਉਹੋ ਰੁਤਬਾ ਹਾਸਲ ਹੈ ਜੋ ਹਿੰਦੂ ਧਰਮ ਸਾਹਿਤ ਵਿਚ ਵੇਦ ਬਿਆਸ ਜੀ ਨੂੰ ਹੈ। ਆਪ ਜੀ ਗੁਰਬਾਣੀ ਦੇ ਅਦੁਤੀ ਵਿਆਖਿਆਕਾਰ ਸਨ। ਆਪ ਜੀ ਦੇ ਰਚੇ ਵਾਰ ਸਾਹਿਤ ਅਤੇ ਕਬਿੱਤਾਂ ਨੂੰ ਸ੍ਰੀ ਆਦਿ ਗਰੰਥ ਸਾਹਿਬ ਦੀ ਕੁੰਜੀ ਮੰਨਿਆ ਜਾਂਦਾ ਹੈ ਭਾਵ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਮੁਚੇ ਫਲਸਫ਼ੇ ਨੂੰ ਭਾਈ ਸਾਹਿਬ ਜੀ ਨੇ ਆਪਣੇ ਰਚਿਤ ਵਾਰ ਸਾਹਿਤ ਵਿਚ ਬਿਆਨਿਆ ਹੈ। ਆਪ ਜੀ ਨੇ ਚਾਲੀ ਵਾਰਾਂ ਦੀ ਰਚਨਾ ਕੀਤੀ ਅਤੇ ਇਸ ਤੋਂ ਬਿਨਾਂ 'ਗੁਰ ਪ੍ਰਤਾਪ ਸੂਰਜ' ਗ੍ਰੰਥ ਦੀ ਸਤਵੀਂ ਰਾਸ ਦੇ ਚੌਥੇ ਅੰਸ ਵਿਚ ਲਿਖੇ ਛੇ ਸੰਸਕ੍ਰਿਤ ਸਲੋਕਾਂ ਨੂੰ ਵੀ ਭਾਈ ਗੁਰਦਾਸ ਜੀ ਦੀ ਰਚਨਾ ਖਿਆਲ ਕੀਤਾ ਜਾਂਦਾ ਹੈ। ਆਪ ਜੀ ਦੀ ਰਚੀ ਪਹਿਲੀ ਵਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੰਪੂਰਨ ਕਾਵਿਮਈ ਇਤਿਹਾਸ ਵਰਣਨ ਹੈ ਜੋ ਕਿ ਅਤਿ ਭਰੋਸੇ ਯੋਗ ਅਤੇ ਗੁਰੂ ਜੀ ਦੇ ਜੀਵਨ ਬਾਰੇ ਮੁਢਲਾ ਸਰੋਤ ਹੈ।

## ਜਨਮ ਅਤੇ ਵਿਦਿਆ ਪ੍ਰਾਪਤੀ :

ਭਾਈ ਗੁਰਦਾਸ ਜੀ, ਸ੍ਰੀ ਗੁਰੂ ਅਮਰਦਾਸ ਜੀ ਦੇ ਭਤੀਜੇ ਸਨ। ਆਪ ਦਾ ਜਨਮ ਪਿੰਡ ਬਾਸਰਕੇ (ਜ਼ਿਲਾ ਅੰਮ੍ਰਿਤਸਰ) ਵਿਚ ਹੋਇਆ। ਆਪ ਜੀ ਦੇ ਜਨਮ ਸੰਮਤ ਬਾਰੇ ਵਿਦਵਾਨਾਂ ਵਿਚ ਮਤਭੇਦ ਹਨ। ਭਾਈ ਵੀਰ ਸਿੰਘ ਜੀ ਉਹਨਾਂ ਦੇ ਪਿਤਾ ਦਾ ਨਾਮ ਦਾਤਾਰ ਚੰਦ ਦਸਦੇ ਹਨ ਅਤੇ ਜਨਮ ਸੰਮਤ ੧੬੦੨ ਤੋਂ ੧੬੧੦ ਬਿਕਰਮੀ ਦੇ ਵਿਚਕਾਰਲਾ ਮੰਨਦੇ ਹਨ। ਸੰਤ ਸੰਪੂਰਨ ਸਿੰਘ ਜੀ ਏਦੂੰ ਵੀ ਦਸ ਬਾਰ੍ਹਾਂ ਵਰੇ ਅਗੇਤਰਾ ਜਨਮ ਸੰਮਤ ਕਿਆਸਦੇ ਹਨ। ਸਰਦਾਰ ਉਜਾਗਰ ਸਿੰਘ 'ਸਦਾ ਅਨੰਦ' ਨੇ ਉਹਨਾਂ ਦਾ ਜਨਮ ਸੰਮਤ ੧੬੦੮ ਬਿਕਰਮੀ ਮੰਨਿਆ ਹੈ। ਏਸੇ ਸੰਮਤ ਨੂੰ ਰੀਸਰਚ ਸਕਾਲਰ ਭਾਈ ਰਣਧੀਰ ਸਿੰਘ ਨੇ ਠੀਕ ਮੰਨਿਆ ਹੈ ਅਤੇ ਭਾਈ ਸਾਹਿਬ ਜੀ ਦੇ ਪਿਤਾ ਦਾ ਨਾਮ ਈਸ਼ਰ ਦਾਸ ਲਿਖਿਆ ਹੈ।

ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਦੀ ਆਗਿਆ ਨਾਲ ਸ੍ਰੀ ਗੋਇੰਦਵਾਲ ਸਾਹਿਬ ਆ ਗਏ ਅਤੇ ਸਮੁਚੇ ਪਰਵਾਰ ਨੂੰ ਵੀ ਉਥੇ ਹੀ ਵਸਾ ਲਿਆ। ਇਸ ਪ੍ਰਕਾਰ ਬਚਪਨ ਤੋਂ ਹੀ ਭਾਈ ਗੁਰਦਾਸ ਜੀ ਨੂੰ ਗੁਰੂ ਜੀ ਦੀ ਹਜ਼ੂਰੀ ਵਿਚ ਖੇਡਣ ਦਾ ਮੌਕਾ ਮਿਲਿਆ ਅਤੇ ਗੁਰੂ ਘਰ ਵਿਚ ਰਹਿ ਕੇ ਵਿਦਿਆ ਹਾਸਲ ਕੀਤੀ। ਉਸ ਸਮੇਂ ਸੁਲਤਾਨਪੁਰ ਲੋਧੀ ਵਿਖੇ ਇਸਲਾਮੀ ਵਿਦਿਆ ਪੀਠ ਕਾਇਮ ਸੀ। ਦੂਰ ਦੂਰ ਤੋਂ ਅਮੀਰਾਂ ਦੇ ਪੁਤਰ ਉਥੇ ਵਿਦਿਆ ਪ੍ਰਾਪਤੀ ਲਈ ਆਉਂਦੇ ਸਨ। ਬਾਦਸ਼ਾਹ ਸ਼ਾਹ ਜਹਾਨ ਦੇ ਪੁਤਰ-ਪੋਤਰੇ ਇਸੇ ਯੂਨੀਵਰਸਿਟੀ ਵਿਚੋਂ ਸੁਸਿਖਅਤ ਹੋਏ ਸਨ। ਸੋ ਸਵਰਗ-ਵਾਸੀ ਰੀਸਰਚ ਸਕਾਲਰ ਭਾਈ ਰਣਧੀਰ ਸਿੰਘ ਜੀ ਅਨੁਸਾਰ ਭਾਈ ਗੁਰਦਾਸ ਜੀ ਨੇ ਸੰਮਤ ੧੬੨੩ ਬਿਕਰਮੀ (੧੫੬੬ ਈਸਵੀ) ਤਕ ਅਰਬੀ-ਫ਼ਾਰਸੀ ਦੀ ਵਿਦਿਆ ਅਤੇ ਇਸਲਾਮ ਧਰਮ ਬਾਰੇ ਮੁਢਲੀ ਜਾਣਕਾਰੀ ਹਾਸਲ ਕੀਤੀ। ਉਹਨਾਂ ਦਿਨਾਂ ਵਿਚ ਭਲੇ ਖਤਰੀਆਂ ਦੀਆਂ ਸਾਕਾਦਾਰੀਆਂ ਮਰਵਾਹੇ ਖਤਰੀਆਂ ਨਾਲ ਆਮ ਸਨ। ਮਰਵਾਹੇ ਖਤਰੀਆਂ ਦਾ ਮੁਗਲ ਰਾਜ ਦਰਬਾਰ ਵਿਚ ਆਮ ਆਉਣਾ ਜਾਣਾ ਹੁੰਦਾ ਸੀ। ਇਸ ਵਸੀਲੇ ਦੁਆਰਾ ਭਲੇ ਖਤਰੀਆਂ ਦਾ ਮੁਗਲ ਦਰਬਾਰ ਵਿਚ ਆਮ ਆਉਣਾ ਜਾਣਾ ਹੋ ਗਿਆ ਸੀ। ਉਦਾਹਰਣ ਵਜੋਂ ਗਰੰਥ 'ਹਨੂਮਾਨ ਨਾਟਕ' ਦਾ ਕਰਤਾ ਕਵੀ ਹਿਰਦੇ ਰਾਮ ਭੱਲਾ ਜਹਾਂਗੀਰ ਬਾਦਸ਼ਾਹ ਦੀ ਮੁਲਾਜ਼ਮਤ ਵਿਚ ਸੀ।

ਸੰਮਤ ੧੬੨੩ ਬਿਕਰਮੀ ਹਾੜ੍ਹ ਦੇ ਮਹੀਨੇ ਅਕਬਰ ਬਾਦਸ਼ਾਹ ਲਾਹੌਰ ਜਾਂਦਾ ਹੋਇਆ ਗੋਇੰਦਵਾਲ ਸਾਹਿਬ, ਗੁਰੂ ਜੀ ਦੀ ਹਜ਼ੂਰੀ ਆਇਆ ਤਾਂ 'ਗੁਰੂ ਕੇ ਲੰਗਰ' ਦੀ ਮਰਯਾਦਾ ਵੇਖਕੇ ਬਹੁਤ ਪ੍ਰਸੰਨ ਹੋਇਆ ਅਤੇ ਫਿਰ ਜਾਂਦਿਆਂ ਹੋਇਆਂ ਸ੍ਰੀ ਗੁਰੂ ਅਮਰਦਾਸ ਜੀ ਦੇ ਭਰਾ ਸ੍ਰੀ ਈਸ਼ਰ ਦਾਸ ਭਲਾ ਜੀ ਨੂੰ ਗੁਰ ਆਗਿਆ ਅਨੁਸਾਰ ਆਪਣੇ ਨਾਲ ਲੈ ਗਿਆ। ਇਸ ਪ੍ਰਕਾਰ ਆਪਣੇ ਪਿਤਾ ਜੀ ਨਾਲ ਭਾਈ ਗੁਰਦਾਸ ਜੀ ਨੂੰ ਵੀ ਮੁਗਲ ਦਰਬਾਰ ਨੂੰ ਨੇੜੇ ਹੋ ਕੇ ਵੇਖਣ ਦਾ ਮੌਕਾ ਮਿਲਿਆ ਅਤੇ ਰਾਜ ਦਰਬਾਰ ਦੀਆਂ ਗੁਪਤ ਗੋਂਦਾਂ ਤੇ ਚਾਲਾਂ ਨੂੰ ਆਪਣੀਆਂ ਅਖਾਂ ਨਾਲ ਵੇਖਿਆ।

## "ਗੁਰੂ ਚੱਕ" ਦੀ ਆਬਾਦੀ :

ਗੁਰੂ ਚੱਕ, ਅੰਮ੍ਰਿਤ ਸਰੋਵਰ ਜੋ ਅਜ ਕਲ ਅੰਮ੍ਰਿਤਸਰ ਕਹਾਉਂਦਾ ਹੈ, ਕਿਸੇ ਸਮੇਂ ਉਥੇ ਇਕ ਪਾਣੀ ਦੀ ਛਪੜੀ ਹੁੰਦੀ ਸੀ ਜਿਥੇ ਬੀਬੀ ਰਜਨੀ ਦਾ ਪਤੀ ਨਿਰੋਗ ਹੋਇਆ ਅਤੇ ਉਸਦਾ ਕੋਹੜ ਰੋਗ ਦੂਰ ਹੋ ਗਿਆ ਸੀ। ਇਸ ਜਗ੍ਹਾ ਦੀ ਮਹਾਨਤਾ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਰਾਮ ਦਾਸ ਜੀ ਤਕ ਸੀਨਾ ਬਸੀਨਾ ਚਲਦੀ ਰਹੀ। ਸ੍ਰੀ ਗੁਰੂ ਰਾਮ ਦਾਸ

ਜੀ ਨੇ ਸੰਮਤ ੧੬੩੧ ਬਿਕਰਮੀ ਭਾਦਰੋਂ ਦੇ ਮਹੀਨੇ (ਅਗਸਤ ੧੫੭੪ ਈਸਵੀ) ਵਿਚ ਸ੍ਰੀ ਗੁਰੂ ਅਮਰਦਾਸ ਜੀ ਦੀ ਆਗਿਆ ਨਾਲ ਉਸ ਅੰਮ੍ਰਿਤ ਦੀ ਛਪੜੀ ਵਾਲੇ ਥਾਂ ਅੰਮ੍ਰਿਤ ਸਰੋਵਰ ਦੀ ਸਾਜਨਾ ਕੀਤੀ। ਫਿਰ ਉਸ ਅੰਮ੍ਰਿਤ ਦੇ ਸਰ ਦੁਆਲੇ ਥਾਂ ਆਬਾਦ ਕਰਨੀ ਸੀ ਤਾਂ ਗੁਰੂ ਜੀ ਨੇ ਪੰਜ ਦਾਨੇ ਸਿਖਾਂ ਦੀ ਇਕ 'ਪੰਚਾਇਤ' ਕਾਇਮ ਕੀਤੀ। ਉਹਨਾਂ ਪੰਜ ਦਾਨੇ ਸਿਖਾਂ ਵਿਚ ਭਾਈ ਗੁਰਦਾਸ ਜੀ ਵੀ ਸ਼ਾਮਲ ਸਨ। ਭਾਈ ਗੁਰਦਾਸ ਜੀ ਦੀ ਪਰੇਰਨਾ ਨਾਲ ਅਨੇਕ ਗੁਰੂ ਸਿਖ ਅਤੇ ਵਪਾਰੀਆਂ ਨੇ ਅੰਮ੍ਰਿਤਸਰ ਆਕੇ ਆਪਣੇ ਵਪਾਰ ਸ਼ੁਰੂ ਕੀਤੇ ਅਤੇ ਗੁਰੂ ਘਰ ਦੀ ਸ਼ੋਭਾ ਵਧਾਉਣ ਵਿਚ ਹਿਸਾ ਪਾਇਆ।

**ਪ੍ਰਿਥੀ ਚੰਦ ਦੀ ਵਿਰੋਧਤਾ :**

ਸ੍ਰੀ ਗੁਰੂ ਰਾਮਦਾਸ ਜੀ ੧੬੩੮ ਬਿਕਰਮੀ (੧੫੮੧ ਈਸਵੀ) ਵਿਚ ਗੁਰਗਦੀ ਛੋਟੇ ਸਪੁਤਰ (ਗੁਰੂ) ਅਰਜਨ ਦੇਵ ਜੀ ਨੂੰ ਸੌਂਪ ਕੇ ਪ੍ਰਲੋਕ ਗਮਨਾ ਕਰ ਗਏ। ਪਰੰਤੂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਵਡਾ ਭਰਾ ਪ੍ਰਿਥੀ ਚੰਦ ਗਦੀ ਤੇ ਆਪਣਾ ਪੁਸ਼ਤੀ ਹੱਕ ਮੰਨਦਾ ਸੀ। ਉਸ ਨੇ ਭਾੜੇ ਤੇ ਖਰੀਦੇ ਹੋਏ ਮਸੰਦਾਂ ਦੁਆਰਾ ਸਿਖਾਂ ਨੂੰ ਵਰਗਲਾਉਣਾ ਸ਼ੁਰੂ ਕੀਤਾ। ਅਨੇਕ ਭੋਲੇ ਭਾਲੇ ਸਿਖ ਪ੍ਰਿਥੀ ਚੰਦ ਨੂੰ ਹੀ ਗੁਰੂ ਸਮਝਣ ਲਗ ਪਏ ਅਤੇ ਸਾਰੀ ਚੜ੍ਹਤ ਪ੍ਰਿਥੀ ਚੰਦ ਦੇ ਹੀ ਘਰ ਜਾਣ ਲਗੀ।

ਉਹਨਾਂ ਦਿਨਾਂ ਵਿਚ ਭਾਈ ਗੁਰਦਾਸ ਜੀ ਆਗਰੇ ਵਿਚ ਧਰਮ ਪ੍ਰਚਾਰ ਕਰ ਰਹੇ ਸਨ। ਆਗਰੇ ਵਿਖੇ ਉਹਨਾ ਨੂੰ ਗੁਰੂ ਜੀ ਦੀ ਨਿਰਮਾਣਤਾ ਅਤੇ ਪ੍ਰਿਥੀ ਚੰਦ ਦੀਆਂ ਕਰਤੂਤਾਂ ਬਾਰੇ ਪਤਾ ਚਲਿਆ ਤਾਂ ਉਹ ਪ੍ਰਿਥੀ ਚੰਦ ਦੀਆਂ ਕਰਤੂਤਾਂ ਦਾ ਪਰਦਾ ਫਾਸ਼ ਕਰਨ ਲਈ ਅਗਰੇ ਤੋਂ ਸ੍ਰੀ ਅੰਮ੍ਰਿਤਸਰ ਆਏ ਅਤੇ ਅੰਮ੍ਰਿਤਸਰ ਦੇ ਸਾਰੇ ਨਾਕਿਆਂ ਤੇ ਬਾਬਾ ਬੁਢਾ ਜੀ, ਭਾਈ ਸਾਲੋ ਜੀ ਅਤੇ ਭਾਈ ਪੈੜਾ ਜੀ ਆਦਿਕ ਪ੍ਰਸਿਧ ਸਿਖਾਂ ਨੂੰ ਖੜੇ ਕਰ ਦਿਤਾ ਅਤੇ ਆਪ ਭਾਈ ਗੁਰਦਾਸ ਜੀ, ਗੁਰ-ਦੁਆਰਾ ਪਿਪਲੀ ਸਾਹਿਬ ਵਾਲੀ ਜਗ੍ਹਾ ਤੇ ਬੈਠ ਕੇ ਸਿਖਾਂ ਨੂੰ ਸੱਚੇ ਗੁਰੂ ਬਾਰੇ ਦਸਣ ਲਗੇ। ਕੁਝ ਦਿਨਾਂ ਵਿਚ ਹੀ ਪ੍ਰਿਥੀ ਚੰਦ ਦੀ ਦੁਕਾਨ ਬੰਦ ਹੋ ਗਈ। ਇਸ ਤੋਂ ਬਿਨਾਂ ਭਾਈ ਜੀ ਨੇ ਦਸਵੰਧ ਪਰਬੰਧ ਲਈ ਗੁਰੂ ਜੀ ਨੂੰ ਸੁਝਾਅ ਦਿਤਾ। ਭਾਈ ਸਾਹਿਬ ਦੇ ਸੁਝਾਅ ਨੂੰ ਗੁਰੂ ਜੀ ਨੇ ਪ੍ਰਵਾਨ ਕਰ ਲਿਆ ਅਤੇ ਇਸ ਨਾਲ ਗੁਰੂ ਘਰ ਦਾ ਪ੍ਰਚਾਰ ਦੂਰ ਦੂਰ ਤਕ ਹੋਣ ਲਗਾ।

**ਸ੍ਰੀ ਆਦਿ ਗਰੰਥ ਸਾਹਿਬ ਜੀ ਦੀ ਸੰਪਾਦਨਾ :**

ਅਜੇ ਤਕ ਇਕ ਜਗ੍ਹਾ ਸਮੁਚੇ ਗੁਰੂ ਸਾਹਿਬਾਨ ਦੀ ਰਚਿਤਬਾਣੀ ਸੰਕਲਿਤ ਨਹੀਂ ਸੀ ਹੋਈ। ਚਾਹੇ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਗੁਰੂ ਸਾਹਿਬਾਨ ਦੀ ਬਾਣੀ ਪੋਥੀ ਦੇ ਰੂਪ ਵਿਚ ਗੁਰ ਗਦੀ ਨਸ਼ੀਨੀ ਸਮੇਂ ਭੇਂਟ ਕੀਤੀ ਜਾਂਦੀ ਸੀ ਪਰ ਫਿਰ ਵੀ ਉਸ ਪੋਥੀ ਤੋਂ ਬਾਹਰ ਅਨੇਕ ਸ਼ਬਦ ਸਲੋਕ ਗੁਰੂ ਸਾਹਿਬਾਨ ਦੇ ਮੌਜੂਦ ਸਨ। ਚਾਹੇ ਭਾਈ ਗੁਰਦਾਸ ਜੀ ਨੇ ਪ੍ਰਿਥੀ ਚੰਦ ਦੀ ਅਸਲ ਸ਼ਕਲ ਸਿਖ ਜਗਤ ਨੂੰ ਦਸ ਦਿਤੀ ਸੀ ਪਰ ਉਹ ਅਜੇ ਵੀ ਗੁਰਗਦੀ ਪ੍ਰਾਪਤ ਕਰਨ ਲਈ ਯਤਨ ਕਰ ਰਹੇ ਸਨ। ਸਭ ਤੋਂ ਜ਼ਿਆਦਾ ਖਤਰਨਾਕ ਹਥਿਆਰ ਪ੍ਰਿਥੀ ਚੰਦ ਦੇ ਪੁਤਰ ਮਨੋਹਰ ਦਾਸ ਨੇ ਇਹ ਵਰਤਿਆ ਕਿ ਉਹ 'ਨਾਨਕ' ਛਾਪ ਹੇਠ ਆਪਣੀ ਬਾਣੀ ਰਚਣ ਲਗਾ ਜੋ ਗੁਰੂ ਸਾਹਿਬਾਨ ਦੀ ਰਚੀ ਬਾਣੀ ਵਾਂਗ ਸੀ।

ਸੰਮਤ ੧੬੪੬ ਬਿਕਰਮੀ ਵਿਚ ਸਤਿਗੁਰੂ ਨਾਨਕ ਦੇਵ ਜੀ ਦੇ ਪੋਤਰੇ ਧਰਮ ਚੰਦ ਦਾ ਦੇਹਾਂਤ ਹੋਇਆ ਤਾਂ ਰਾਮ ਦਾਸ ਪੁਰੇ (ਅੰਮ੍ਰਿਤਸਰ) ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਪ੍ਰਚਾਉਣੀ ਲਈ ਡੇਰਾ ਬਾਬਾ ਨਾਨਕ ਗਏ। ਉਥੇ ਕਿਸੇ ਸਿਖ ਨੇ ਸ਼ਰਧਾ ਪੂਰਬਕ ਪ੍ਰਿਥੀ ਚੰਦ ਦੇ ਪੁਤਰ ਮਨੋਹਰ ਦਾਸ ਦਾ ਰਚਿਆ 'ਨਾਨਕ' ਛਾਪ ਵਾਲਾ ਸਲੋਕ ਪੜ੍ਹਿਆ ਤਾਂ ਗੁਰੂ ਅਰਜਨ ਦੇਵ ਜੀ ਚਿੰਤਤ ਹੋ ਗਏ ਅਤੇ ਸਮੁਚੀ ਬਾਣੀ ਦੀ ਸੰਪਾਦਨਾ ਦੀ ਲੋੜ ਨੂੰ ਅਨੁਭਵ ਕੀਤਾ।

ਸ੍ਰੋ ਗੁਰੂ ਅਰਜਨ ਦੇਵ ਜੀ ਨੇ ਗੁਰੂ ਸਾਹਿਬਾਨ ਦੀ ਬਾਣੀ ਨੂੰ ਰਲਾਅ ਮੁਕਤ ਕਰਨ ਲਈ ਗੁਰਦੁਆਰਾ ਰਾਮਸਰ ਦੀ ਜਗ੍ਹਾ ਤੇ ਤੰਬੂ ਤਾਇਨਾਤ ਕੀਤੇ ਅਤੇ ਫਿਰ ਗੁਰੂ ਜੀ ਨੇ ਗੋਇੰਦਵਾਲ ਸਾਹਿਬ ਤੋਂ ਬਾਬਾ ਮੋਹਨ ਜੀ ਵਾਲੀਆਂ ਪੋਥੀਆਂ ਲਿਆਂਦੀਆਂ। ਪਹਿਲੇ ਗੁਰੂ ਸਾਹਿਬਾਨ ਅਤੇ ਭਗਤਾਂ ਦੀ ਬਾਣੀ ਨੂੰ ਰਾਗ ਕਰਮ ਅਨੁਸਾਰ ਤਰਤੀਬ ਦੇਣ ਲਈ ਭਾਈ ਗੁਰਦਾਸ ਜੀ ਨੂੰ ਨਿਯੁਕਤ ਕੀਤਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਰਚਿਤ ਬਾਣੀ ਨੂੰ ਤਰਤੀਬ ਦੇਣ ਲਈ ਚਾਰ ਲਿਖਾਰੀ—ਭਾਈ ਸੰਤ ਦਾਸ, ਹਰੀਆ, ਸੁਖਾ ਤੇ ਮਨਸਾ ਰਾਮ ਜੀ ਨੂੰ ਸੌਂਪਣਾ ਕੀਤੀ। ਇਸ ਪ੍ਰਕਾਰ ਬਾਰਾਂ-ਤੇਰਾਂ ਮਹੀਨੇ ਲਗਾ ਕੇ ਸੰਮਤ ੧੬੫੮ ਮਿਤੀ ਭਾਦਰੋਂ ਸੁਦੀ ਏਕਮ ਨੂੰ ਇਹ ਕਾਰਜ ਸੰਪੂਰਣ ਕੀਤਾ ਅਤੇ ਅਖੀਰ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਤੇ "ਮੁੰਦਾਵਣੀ" ਦੀ ਮੋਹਰ ਲਗਾ ਦਿਤੀ ਅਤੇ ਫਿਰ ਸ੍ਰੀ ਆਦਿ ਗਰੰਥ ਸਾਹਿਬ ਦਾ ਸ੍ਰੀ ਹਰਿਮੰਦਰ ਸਾਹਿਬ ਵਿਖੇ ਪ੍ਰਕਾਸ਼ ਕੀਤਾ ਅਤੇ ਬਾਬਾ ਬੁਢਾ ਜੀ ਪਹਿਲੇ ਗਰੰਥੀ ਨਿਯੁਕਤ ਹੋਏ।

**ਬਾਦਸ਼ਾਹ ਅਕਬਰ ਦੇ ਸ਼ੰਕੇ ਨਵਿਰਤ ਕੀਤੇ :**

ਮੀਣਿਆਂ ਦੀ ਗੁਰਬਾਣੀ ਵਿਚ ਰਲਾਅ ਕਰਨ ਦੀ ਹਰਕਤ ਵੀ ਅਸਫਲ ਹੋ ਗਈ ਤਾਂ ਉਹਨਾਂ ਨੇ ਗੁਰਗਦੀ

ਹਥਿਆਉਣ ਲਈ ਹੋਰ ਹੱਥ ਪੈਰ ਮਾਰਨੇ ਸ਼ੁਰੂ ਕੀਤੇ ਅਤੇ ਗੁਰ ਦੋਖੀਆਂ ਨਾਲ ਮਿਲਕੇ ਅਕਬਰ ਬਾਦਸ਼ਾਹ ਕੋਲ ਚੁਗਲੀ ਕੀਤੀ ਕਿ ਪੰਚਮ ਪਾਤਸ਼ਾਹ ਜੀ ਨੇ ਸ੍ਰੀ ਆਦਿ ਗਰੰਥ ਸਾਹਿਬ ਵਿਚ ਮੁਸਲਮਾਨਾਂ ਦੀ ਤੌਹੀਨ ਕੀਤੀ ਅਤੇ ਮੁਸਲਮਾਨ ਤੇ ਇਸਲਾਮ ਦੇ ਖਿਲਾਫ ਕੌੜੇ ਸ਼ਬਦਾਂ ਦੀ ਵਰਤੋਂ ਕੀਤੀ ਹੈ।

ਸੰਮਤ ੧੬੬੨ ਬਿਕਰਮੀ (੧੬੦੫ ਈਸਵੀ) ਨੂੰ ਅਕਬਰ ਬਾਦਸ਼ਾਹ ਬਟਾਲੇ ਆਇਆ ਤਾਂ ਉਸ ਨੇ ਗੁਰੂ ਜੀ ਨੂੰ ਬੀੜ ਸਮੇਤ ਬਟਾਲੇ ਆਉਣ ਲਈ ਕਿਹਾ। ਗੁਰੂ ਜੀ ਦੀ ਆਗਿਆ ਅਨੁਸਾਰ ਬਾਬਾ ਬੁਢਾ ਜੀ ਅਤੇ ਭਾਈ ਗੁਰਦਾਸ ਜੀ ਸ੍ਰੀ ਆਦਿ ਗਰੰਥ ਸਾਹਿਬ ਦੀ ਬੀੜ ਲੈ ਕੇ ਬਟਾਲੇ ਗਏ। ਬਾਦਸ਼ਾਹ ਦੀ ਹਾਜ਼ਰੀ ਵਿਚ ਭਾਈ ਗੁਰਦਾਸ ਜੀ ਨੇ ਬੀੜ ਦਾ ਪ੍ਰਕਾਸ਼ ਕੀਤਾ ਤਾਂ ਪਹਿਲਾ ਸ਼ਬਦ ਆਇਆ, "ਖਾਕ ਨੂਰ ਕਰਦੰ ਆਲਮ ਦੁਨੀਆਇ।" ਬਾਦਸ਼ਾਹ ਇਹ ਸ਼ਬਦ ਸਰਵਣ ਕਰਕੇ ਬਹੁਤ ਖੁਸ਼ ਹੋਇਆ ਤਾਂ ਚੁਗਲਖੋਰਾਂ ਨੇ ਇਤਰਾਜ਼ ਕੀਤਾ ਕਿ ਭਾਈ ਜੀ ਨੇ ਪਹਿਲਾਂ ਹੀ ਇਹ ਸ਼ਬਦ ਤੇ ਨਿਸ਼ਾਨੀ ਲਗਾਈ ਹੋਈ ਸੀ। ਉਹਨਾਂ ਦਾ ਇਤਰਾਜ਼ ਦੂਰ ਕਰਨ ਲਈ ਭਾਈ ਗੁਰਦਾਸ ਜੀ ਨੇ ਦੋਬਾਰਾ ਪਤਰੇ ਪਲਟ ਕੇ ਹੋਰ ਜਗ੍ਹਾ ਤੋਂ ਬਾਣੀ ਦਾ ਪਾਠ ਕੀਤਾ ਤਾਂ ਬਾਦਸ਼ਾਹ ਦਾ ਸ਼ਰਧਾ ਭਾਵ ਨਾਲ ਸੀਸ ਝੁਕ ਗਿਆ। ਉਸ ਨੇ ਸ੍ਰੀ ਆਦਿ ਗਰੰਥ ਸਾਹਿਬ ਅਗੇ ੫੧ ਮੋਹਰਾਂ ਭੇਟ ਕੀਤੀਆਂ ਅਤੇ ਸੀਸ ਨਿਵਾਇਆ ਤੇ ਭਾਈ ਗੁਰਦਾਸ ਅਤੇ ਹੋਰ ਮੁਖੀ ਸਿਖਾਂ ਨੂੰ ਦੁਸ਼ਾਲੇ ਦਿਤੇ।

## ਗੁਰੂ ਹਰਿਗੋਬਿੰਦ ਸਾਹਿਬ ਦਾ ਸਮਾਂ :

ਅਕਬਰ ਬਾਦਸ਼ਾਹ ਤੋਂ ਪਿਛੋਂ ਗਦੀ ਤੇ ਜਹਾਂਗੀਰ ਬੈਠਾ। ਜਹਾਂਗੀਰ ਕਟੜ ਸ਼ਰਈ ਮੁਸਲਮਾਨ ਸੀ ਪਰ ਹਰ ਸਮੇਂ ਸ਼ਰਾਬ ਦੇ ਲੋਰ ਵਿਚ ਮਸਤ ਰਹਿੰਦਾ। ਚੁਗਲਖੋਰਾਂ ਨੇ ਬਾਦਸ਼ਾਹ ਜਹਾਂਗੀਰ ਦੇ ਕੰਨ ਭਰੇ ਅਤੇ ਉਸ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਖਿਲਾਫ ਕੀਤਾ ਅਤੇ ਇਹ ਦੋਸ਼ ਲਗਾਇਆ ਕਿ ਗੁਰੂ ਜੀ ਨੇ ਸ਼ਹਿਜ਼ਾਦਾ ਖੁਸਰੋ ਦੀ ਮਦਦ ਕੀਤੀ ਹੈ। ਜਹਾਂਗੀਰ ਨੇ ਗੁਰੂ ਜੀ ਨੂੰ ਲਾਹੌਰ ਆਉਣ ਲਈ ਸੁਨੇਹਾ ਭੇਜਿਆ ਤੇ ਆਪ ਕਸ਼ਮੀਰ ਚਲਾ ਗਿਆ। ਪਿਛੋਂ ਸੂਬੇਦਾਰ ਮੁਰਤਜ਼ਾ ਖਾਨ ਅਤੇ ਦੀਵਾਨ ਚੰਦੂ ਦੀ ਹਾਜ਼ਰੀ ਵਿਚ ਗੁਰੂ ਅਰਜਨ ਦੇਵ ਜੀ ਨੂੰ ਅਤਿ ਕਹਿਰਾਂ ਭਰਪੂਰ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ।

ਇਸ ਸ਼ਹਾਦਤ ਨੇ ਸਿਖ ਜਗਤ ਵਿਚ ਬੀਰਤਾ ਦਾ ਸੰਚਾਰ ਕੀਤਾ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗਦੀ ਨਸ਼ੀਨੀ ਸਮੇਂ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ। ਸਿਖਾਂ ਵਿਚ ਬੀਰਤਾ ਦਾ ਸੰਚਾਰ ਕਰਨ ਲਈ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖਤ ਸਾਹਿਬ ਦੀ ਸਾਜਨਾ ਕੀਤੀ ਜਿਸ ਦੀ ਉਸਾਰੀ ਵਿਚ ਬਾਬਾ ਬੁਢਾ ਜੀ ਅਤੇ ਭਾਈ ਗੁਰਦਾਸ ਜੀ ਨੇ ਹਿੱਸਾ ਪਾਇਆ। 'ਗੁਰ ਬਿਲਾਸ ਪਾਤਸ਼ਾਹੀ ਛੇਵੀਂ' ਅਨੁਸਾਰ ਸ੍ਰੀ ਅਕਾਲ ਬੁੰਗੇ ਦੇ ਪਹਿਲੇ ਸੇਵਾਦਾਰ ਭਾਈ ਗੁਰਦਾਸ ਜੀ ਨਿਯੁਕਤ ਹੋਏ।

ਜਦੋਂ ਛੇਵੇਂ ਪਾਤਸ਼ਾਹ ਜੀ ਨੂੰ ਜਹਾਂਗੀਰ ਬਾਦਸ਼ਾਹ ਨੇ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕਰ ਲਿਆ ਤਾਂ ਪਿਛੋਂ ਗੁਰੂ ਘਰ ਦਾ ਸਾਰਾ ਪ੍ਰਬੰਧ ਭਾਈ ਗੁਰਦਾਸ ਜੀ ਤੇ ਬਾਬਾ ਬੁਢਾ ਜੀ ਨੇ ਨਿਭਾਇਆ। ਪਹਿਲੀ ਵਾਰ ਗਵਾਲੀਅਰ ਦੇ ਕਿਲ੍ਹੇ ਵਿਚ ਕਿਲ੍ਹੇਦਾਰ ਹਰਿਦਾਸ ਦੇ ਰਾਹੀਂ ਗੁਰੂ ਜੀ ਦੇ ਦਰਸ਼ਨ ਕਰਨ ਲਈ ਗੁਰਦਾਸ ਜੀ ਹੀ ਪੁਜੇ ਸਨ। ਜਦ ਗੁਰੂ ਜੀ ਗਵਾਲੀਅਰ ਦੇ ਕਿਲ੍ਹੇ ਤੋਂ ਬਾਹਰ ਆਏ ਤਾਂ ਭਾਈ ਸਾਹਿਬ ਜੀ ਗੁਰਮਤ ਦੇ ਪ੍ਰਚਾਰ ਲਈ ਨਾਨਕ ਮਤੇ ਗਏ ਤੇ ਫਿਰ ਕਸ਼ਮੀਰ ਦੀ ਧਰਤੀ ਨੂੰ ਭਾਗ ਲਾਏ। ਗੁਰੂ ਜੀ ਨੇ ਸ੍ਰੀ ਹਰਿਗੋਬਿੰਦਪੁਰ ਵਸਾਇਆ ਤਾਂ ਭਾਈ ਗੁਰਦਾਸ ਜੀ ਉਥੇ ਜਾ ਕੇ ਧਰਮ ਪ੍ਰਚਾਰ ਕਰਨ ਲਗੇ।

## ਅੰਤਮ ਸਮਾਂ :

ਭਾਈ ਗੁਰਦਾਸ ਜੀ ਦੀ ਸਦਾ ਇਹੋ ਕੋਸ਼ਿਸ਼ ਰਹਿੰਦੀ ਕਿ ਉਹ ਗੁਰੂ ਜੀ ਦੀ ਹਜ਼ੂਰੀ ਵਿਚ ਰਹਿਣ। ਕਾਂਸ਼ੀ ਤੋਂ ਵਾਪਸ ਆਕੇ ਭਾਈ ਸਾਹਿਬ ਅੰਮ੍ਰਿਤਸਰ ਰਹਿਣ ਲਗੇ। ਸੰਮਤ ੧੬੯੪ ਬਿਕਰਮੀ ਵਿਚ ਆਪ ਗੁਰੂ ਜੀ ਨਾਲ ਗੋਇੰਦਵਾਲ ਸਾਹਿਬ ਗਏ ਅਤੇ ਉਥੇ ਹੀ ਭਾਈ ਕਾਹਨ ਸਿੰਘ ਨਾਭਾ ਜੀ ਅਨੁਸਾਰ ਭਾਦੋਂ ਸੁਦੀ ੯ ਨੂੰ ਗੁਰੂ ਜੀ ਦੀ ਹਜ਼ੂਰੀ ਵਿਚ ਸਰੀਰਕ ਚੋਲਾ ਤਿਆਗ ਦਿਤਾ। ਗੁਰੂ ਜੀ ਨੇ ਭਾਈ ਗੁਰਦਾਸ ਜੀ ਦੀਆਂ ਸੇਵਾਵਾਂ ਨੂੰ ਮੁਖ ਰਖਕੇ ਕਿਹਾ ਸੀ :

ਮਹਿ ਮੰਡਲ ਮਹਿ ਜਸੁ ਵਿਸਥਾਰਾ।
ਪਾਇ ਪਰਮਗਤ ਪੰਥ ਪਧਾਰਾ।
ਚਿਰੰਕਾਲ ਤੇਰੋ ਰਹਿ ਨਾਮੂ।
ਜਾਨਹਿ ਗੁਰੂ ਪੰਥ ਅਕਿਰਾਮੂ।

(ਗੁਰ ਪ੍ਰਤਾਪ ਸੂਰਜ, ਰਾਮ ੧ ਅੰਸੂ ੧੪)

ਪਿੰਡ ਜੀਆ ਨੱਥਾ,
ਡਾ: ਖੁੱਡਾ (ਹੁਸ਼ਿਆਰਪੁਰ)

# ਦੋ ਗ਼ਜ਼ਲਾਂ

—ਮੁਰਸ਼ਦ ਬੁਟੱਰਵੀ
ਯੂ. ਐਸ. ਏ

੧

ਬਦਲੇ ਹੋਏ ਦਿਲਾਂ ਨੂੰ ਮੇਰਾ ਸਲਾਮ ਕਹਿਣਾ
ਜੀਦਾਰ ਖ਼ੁਸ਼ਲਬਾਂ ਨੂੰ ਮੇਰਾ ਸਲਾਮ ਕਹਿਣਾ

ਮਿੱਟੀ ਚ ਰੋਲ ਦਿੱਤੀ ਅਕ਼ਲਾਂ ਦੀ ਸਾਂਝ ਜਿਹਨਾਂ !
ਕੰਮ ਜ਼ਰਫ਼ ਦੋਸਤਾਂ ਨੂੰ ਮੇਰਾ ਸਲਾਮ ਕਹਿਣਾ !!

ਦਿਨ ਰਾਤ ਪਿੱਟਦੇ ਨੇ ਜੋ ਢੋਲ ਰਹਿਬਰੀ ਦੇ
ਨਾਦਾਨ ਗੁਮ ਰਹਾਂ ਨੂੰ ਮੇਰਾ ਸਲਾਮ ਕਹਿਣਾ

ਆਪਣੇ ਹੀ ਪਿਆਰਿਆਂ ਦੇ ਹੱਥੋਂ ਜੋ ਕਤਲ ਹੋਏ
ਮਜ਼ਲੂਮ ਬੇ ਕਸਾਂ ਨੂੰ ਮੇਰਾ ਸਲਾਮ ਕਹਿਣਾ

ਸਭ ਕੁਝ ਲੁਟਾ ਪੁਟਾ ਕੇ ਜਿਹਨਾਂ ਨੇ ਬੋਲ ਪਾਲੇ
ਦਿਲ ਦੇ ਸਿਕੰਦਰਾਂ ਨੂੰ ਮੇਰਾ ਸਲਾਮ ਕਹਿਣਾ

ਮਾਰੂਥਲਾਂ ਚੋਂ ਜਿਹਨਾਂ ਇਹ ਕਾਰਵਾਂ ਬਚਾਇਆ
ਮਾਜ਼ੀ ਦੇ ਰਹਿਬਰਾਂ ਨੂੰ ਮੇਰਾ ਸਲਾਮ ਕਹਿਣਾ

ਜਿਹਨਾਂ ਕਲੰਦਰੀ ਦੇ ਮੈਨੂੰ ਸਬਕ ਪੜ੍ਹਾਏ !
ਓਹਨਾਂ ਕਲੰਦਰਾਂ ਨੂੰ ਮੇਰਾ ਸਲਾਮ ਕਹਿਣਾ

ਦਿਲ ਨਾਲ ਰਖ ਰਹੇ ਨੇ ਜੋ ਸ਼ਾਨ ਦਿਲਬਰੀ ਦੀ
ਦਿਲਦਾਰ ਦਿਲਬਰਾਂ ਨੂੰ ਮੇਰਾ ਸਲਾਮ ਕਹਿਣਾ

ਮੁਰਸ਼ਦ ਸਲੀਬ ਤੋਂ ਜੋ ਆਵਾਜ਼ ਦੇ ਰਹੇ ਨੇ
ਓਹਨਾਂ ਪਿਅਮਬਰਾਂ ਨੂੰ ਮੇਰਾ ਸਲਾਮ ਕਹਿਣਾ

੨

ਪਹਿਲਾਂ ਦਿਲ ਵਿਚ ਤੋਲ ਓ ਬਾਬਾ
ਫਿਰ ਕੁਝ ਮੂੰਹੋਂ ਬੋਲ ਓ ਬਾਬਾ

ਬੋਲ ਰਿਹਾ ਹੈ ਇਹ ਇਕ ਤਾਰਾ
ਨਾਮ ਸਖੀ ਦਾ ਬੋਲ ਓ ਬਾਬਾ

ਤੇਰੀ ਹੋਂਦ ਹੀ ਖੋਹ ਨਾ ਲੇਵੇ
ਇਹ ਤੇਰਾ ਕਸ਼ਕੋਲ ਓ ਬਾਬਾ

ਕਿਉਂ ਲੂੰਹਦਾ ਏਂ ਆਪਣੇ ਕੰਢੇ !
ਬਹਿ ਕੇ ਬਾਬੇ ਕੋਲ ਓ ਬਾਬਾ

ਦੂਰ ਦੁਰਾਡੇ ਵਜਦੇ ਹੋਏ !
ਚੰਗੇ ਲਗਦੇ ਢੋਲ ਓ ਬਾਬਾ

ਜੰਤੂ ਜੀਵ ਜਨੌਰ ਜਿਆਲੇ
ਕਰਦੇ ਕਿੰਜ ਕਲੋਲ ਓ ਬਾਬਾ

ਦੁਨੀਆ ਬਾਰੇ ਮੈਂ ਕੀ ਆਖਾਂ
ਇਹ ਦੁਨੀਆ ਹੈ ਗੋਲ ਓ ਬਾਬਾ

ਖੋਤਿਆਂ ਦੇ ਗਲ ਦੇਖ ਰਿਹਾ ਹਾਂ
ਮੈਂ ਕੈਂਠੇ ਅਨਮੋਲ ਓ ਬਾਬਾ !

ਮੁਰਸ਼ਦ ਦਾ ਓਹ ਮੁਰਸ਼ਦ ਨਾਮਾ
ਖੋਲੇ ਸਭ ਦੇ ਪੋਲ ਓ ਬਾਬਾ।

# ਗ਼ਜ਼ਲ

—ਡੀ. ਆਰ. ਧਵਨ

ਹੋ ਰਿਹਾ ਹੈ ਹਰ ਤਰਫ਼ ਚਰਚਾ ਤੇਰਾ।
ਸੌ ਨਜ਼ਰ ਬੇਤਾਬ ਇਕ ਜਲਵਾ ਤੇਰਾ।

ਜ਼ਰੇ ਜ਼ਰੇ ਵਿਚ ਹੈ ਜਿਸਦੀ ਰੌਸ਼ਨੀ,
ਹੈ ਸਮੁੰਦਰ ਨੂਰ ਦਾ ਚਿਹਰਾ ਤੇਰਾ।

ਤੇਰੀ ਮਹਿਫ਼ਿਲ ਸਭ ਨੂੰ ਹੋਵੇ ਨਾ ਨਸੀਬ,
ਔਖਾ ਹੈ ਬਣਨਾ ਹੀ ਦੀਵਾਨਾ ਤੇਰਾ।

ਕੌਣ ਖੱਲ ਉਤਰਾਵੇ ਤੇ ਸੂਲੀ ਚੜ੍ਹੇ,
ਮੇਰੇ ਵਾਂਗਰ ਹੋਕੇ ਮਸਤਾਨਾ ਤੇਰਾ।

ਸਭ ਨੂੰ ਆਉਂਦਾ ਨਈਂ ਸਲੀਕਾ ਪਿਆਰ ਦਾ,
ਤਾਂ ਹੀ ਸਭ ਨੂੰ ਮਿਲਦਾ ਨਈਂ ਕੂਚਾ ਤੇਰਾ,

ਕਿਸ ਨੇ ਮੁੜ ਕੇ ਰਾਹ ਤੇਰਾ ਹੈ ਵੇਖਣਾ,
ਹੋ ਗਿਆ ਪੂਰਾ ਅਗਰ ਵਾਅਦਾ ਤੇਰਾ

ਤੂੰ ਮਿਲੇਂਗਾ ਤਾਂ ਹੀ ਰੋਣੇ ਰੋਆਂਗੇ,
ਗ਼ਮ ਜ਼ਮਾਨੇ ਨੂੰ ਨਹੀਂ ਦਸਣਾ ਤੇਰਾ।

ਦਿਲ ਗਿਆ, ਦੁਨੀਆ ਗਈ, ਸਭ ਕੁਝ ਗਿਆ,
ਬਦਲੇ ਵਿਚ ਇਕ ਪਿਆਰ ਹੀ ਮਿਲਿਆ ਤੇਰਾ।

ਕੀ ਕਹੂ ਦੁਨੀਆ ਇਹਦੀ ਪਰਵਾਹ ਨਹੀਂ,
ਪਰ ਨਹੀਂ ਛਡਣਾ ਅਸੀਂ ਬੂਹਾ ਤੇਰਾ।

# ਕੀਰਤਨ ਅਤੇ ਕੀਰਤਨੀ ਜਥੇ

ਨਾਦੇੜ ਤੋਂ ਪ੍ਰਕਾਸ਼ਤ ਹੁੰਦੇ ਧਾਰਮਕ ਮਾਸਕ ਪੱਤਰ ਸੱਚਖੰਡ ਪੱਤਰ ਦੇ ਜੂਨ ੧੯੯੮ ਅੰਕ ਵਿਚ ਸੁਯੋਗ ਸੰਪਾਦਕ ਵਲੋਂ ਲਿਖਿਆ ਇਕ ਲੇਖ "ਕੀਰਤਨ ਅਤੇ ਕੀਰਤਨੀ ਜਥੇ" ਪ੍ਰਕਾਸ਼ਤ ਹੋਇਆ ਹੈ। ਭਾਵੇਂ ਸੰਪਾਦਕ ਦਾ ਦ੍ਰਿਸ਼ਟੀਕੋਣ ਨਿਰੋਲ ਆਪਣਾ ਹੈ। ਪਰ ਉਸ ਨੇ ਕੁਝ ਗਲਾਂ ਖੁਲ ਕੇ ਕੀਤੀਆਂ ਹਨ। ਇਸ ਵਾਸਤੇ ਲੇਖ ਦਾ ਕੁਝ ਭਾਗ ਅਸੀਂ ਸੱਚ ਖੰਡ ਪੱਤਰ ਦੇ ਧਨਵਾਦ ਸਹਿਤ ਪ੍ਰਕਾਸ਼ਤ ਕਰ ਰਹੇ ਹਾਂ।

—ਸੰਪਾਦਕ ਵਰਿਆਮ

...ਅਜ ਵੀ ਸਾਡੇ ਪਾਸ ਚੋਟੀ ਦੇ ਰਾਗੀ ਹਨ। ਉਚ ਕੋਟੀ ਦੇ ਕੀਰਤਨ ਵਿਦਿਆਲੇ ਹਨ ਜਿਥੇ ਸੰਗੀਤ ਵਿਦਿਆ ਪ੍ਰਾਪਤ ਕੀਤੀ ਜਾ ਸਕਦੀ ਹੈ। ਪਰ ਲਾਲਸਾ ਦਾ ਤਿਆਗ ਕਿਵੇਂ ਕੀਤਾ ਜਾਵੇ। ਚੰਗੀ ਭਲੀ ਵਿਦਿਆ ਪ੍ਰਾਪਤ ਸ਼ਾਸਤਰੀ ਵੀ ਆਪਣੀ ਵਿਦਿਆ ਭੁਲ ਕੇ ਕੁਰਾਹੇ ਪੈ ਗਏ ਹਨ, ਅਸਲ ਰਸਤੇ ਭੁੱਲ ਕੇ ਮਝਧਾਰ ਵਿਚ ਭਟਕੇ ਵਿਖਾਈ ਦਿੰਦੇ ਹਨ।

...ਅੱਜ ਗੁਰਦੁਆਰਿਆਂ ਵਿਚ ਕੀਰਤਨ ਹੁੰਦਾ ਵੇਖੀਦਾ ਹੈ ਤਾਂ ਸ਼ਰਮ ਨਾਲ ਡੁਬ ਜਾਈਦਾ ਹੈ। ਕਈ ਇਕ ਜੱਥੇ ਤਾਂ ਪੂਰੇ ਹੀ ਨਹੀਂ ਹਨ। ਪੈਸੇ ਦੀ ਵੰਡ ਨੇ ਉਹਨਾਂ ਦੇ ਇਕ ਅੱਧ ਸਾਥੀ ਨੂੰ ਉਹਨਾਂ ਤੋਂ ਦੂਰ ਕਰ ਦਿੱਤਾ ਹੈ ਤੇ ਛੋਟਾ ਮੋਟਾ ਅਣਸਿਖਿਆ ਚੇਲਾ ਹਰਮੋਨੀਅਮ ਤੇ ਜਾਂ ਤਬਲੇ ਤੇ ਬਿਠਾ ਕੇ ਡਿਊਟੀ ਨਿਭਾਈ ਜਾਂਦੀ ਹੈ। ਚੇਲਾ ਅਗਿਆਨੀ ਹੋਣ ਕਰਕੇ ਜਾਂ ਤਾਂ ਸੁੱਤਾ ਹੀ ਰਹਿੰਦਾ ਹੈ ਜਾਂ ਫਿਰ ਹਰਮੋਨੀਅਮ ਖੋਲ੍ਹ ਕੇ ਕੇਵਲ ਪਹਿਲੀ ਸੁਰ ਤੋਂ ਅੰਤਲੀ ਅਤੇ ਅੰਤਲੀ ਤੋਂ ਪਹਿਲੀ ਤੱਕ ਦਬਾਉਂਦਾ ਰਹਿੰਦਾ ਹੈ ਜਿਸ ਨਾਲ ਸਹੀ ਹਰਮੋਨੀਅਮ ਵਜਾ ਰਿਹਾ ਸਾਥੀ ਵੀ ਆਪਣੀ ਬੁਧੀ ਖੋ ਬੈਠਦਾ ਹੈ ਅਤੇ ਰਾਗ ਤੋਂ ਉਕਤਾ ਜਾਂਦਾ ਹੈ। ਇਸ ਤਰ੍ਹਾਂ ਸਾਰਾ ਕੀਰਤਨ ਹੀ ਰਸਹੀਣ ਹੋ ਜਾਂਦਾ ਹੈ। ਏਸੇ ਤਰ੍ਹਾਂ ਹੀ ਤਬਲਚੀ ਕਰਦਾ ਹੈ। ਉਸ ਨੂੰ ਕੋਈ ਉਂਗਲ ਆਦਿ ਮਾਰਨੀ ਨਹੀਂ ਆਉਂਦੀ। ਉਹ ਕੇਵਲ ਥੱਫੇ ਹੀ ਮਾਰਦਾ ਚਲਿਆ ਜਾਂਦਾ ਹੈ ਜਿਸ ਨਾਲ ਬਿਨਾਂ ਸੁਰ ਠੱਪ ਠੱਪ ਸਗੋਂ ਮਿਠਾਸ ਤਾਂ ਪੈਦਾ ਨਹੀਂ ਕਰ ਸਕਦੀ ਉਲਟਾ ਕੁੜਵਾਹਟ ਹੀ ਪੈਦਾ ਕਰਦੀ ਹੈ। ਇਸ ਤਰ੍ਹਾਂ ਦੇ ਅਧੂਰੇ ਜੱਥੇ ਪੈਸੇ ਦੀ ਮੰਗ ਤਾਂ ਵਧੇਰੇ ਕਰਦੇ ਹਨ ਪਰ ਸੰਗਤਾਂ ਦੀ ਸਮਾਂ ਪੂਰਤੀ ਉਕਾ ਹੀ ਨਹੀਂ ਕਰਦੇ। ਰਹੀ ਗੱਲ ਬਾਣੀ ਉਚਾਰਨ ਦੀ, ਕਈ ਇਕ ਜੱਥੇ ਅਜੇਹੇ ਹਨ ਜਿਹਨਾਂ ਦੇ ਜੱਥੇਦਾਰ ਹੀ ਕੇਵਲ ਸ਼ਬਦ ਗਾ ਸਕਦੇ ਹਨ, ਦੂਸਰਿਆਂ ਦੇ ਯਾਦ ਹੀ ਨਹੀਂ ਹੁੰਦਾ ਤੇ ਉਹ ਮੂੰਹ ਚੁੱਕ ਕੇ ਆ ਰਹੀਆਂ ਸੰਗਤਾਂ ਦੇ ਦਰਸ਼ਨ ਕਰਦੇ ਹਨ ਜਾਂ ਪੈਸੇ ਠੀਕ ਕਰਦੇ ਰਹਿੰਦੇ ਹਨ। ਭਲਾ ਪੁੱਛਣ ਵਾਲਾ ਹੋਵੇ, ਕਿ ਰਾਗੀ ਹੀ ਵਜਦ ਵਿਚ ਨਹੀਂ ਤਾਂ ਸੰਗਤ ਨੂੰ ਕੀ ਰਸ ਪ੍ਰਾਪਤ ਹੋਊ? ਅਜੇਹਾ ਗੁਰਬਾਣੀ ਨਾਲ ਮਜ਼ਾਕ ਉਕਾ ਹੀ ਨਹੀਂ ਚਾਹੀਦਾ।

ਸਿੱਖ ਧਰਮ ਵਿਚ ਰਾਗੀ ਸਿੰਘ ਦਾ ਵੀ ਗ੍ਰੰਥੀ ਸਿੰਘ ਵਾਂਗ ਉਚ ਅਸਥਾਨ ਹੈ। ਸਿੱਖੀ ਅਸੂਲਾਂ ਤੇ ਉਹਨਾਂ ਦਾ ਕੜਾ ਪਹਿਰਾ ਹੋਣਾ ਜ਼ਰੂਰੀ ਹੈ। ਪਰ ਵੇਖਣ ਵਿਚ ਆਇਆ ਹੈ ਕਿ ਜਿੱਥੇ ਏਹਨਾਂ ਵਿਚ ਉਪਰੋਕਤ ਘਾਟਾਂ ਹਨ ਉਥੇ ਇਖਲਾਕ ਅਤੇ ਮਿਆਰ ਪੱਖੋਂ ਵੀ ਬਹੁਤ ਸਾਰੇ ਵੀਰ ਪਿਛੇ ਹਨ। ਕਈ ਇਕ ਨਾਮੀ ਵੀਰ ਤਾਂ ਸੰਗਤਾਂ ਵਿਚ ਆਪਣਾ ਅਸਲੋਂ ਹੀ ਵਕਾਰ ਗੁਆ ਬੈਠੇ ਹਨ। ਮਾਇਆ ਵਿਚ ਅੰਨੇ ਜਾਂ ਕਲਾ ਰੱਖਣ ਦੀ ਹਉਮੈ ਵਿਚ ਰੰਗੇ ਭਾਈ ਸਾਹਿਬ ਆਪਣੇ ਪਰਿਵਾਰ ਵਿਚ ਵੀ ਵਿਸ਼ਵਾਸ ਨਹੀਂ ਰਖਦੇ, ਇਸ ਤਰ੍ਹਾਂ ਘਰੇਲੂ ਝਗੜੇ ਵਧ ਗਏ ਅਤੇ ਕਈ ਸਿੰਘਾਂ ਨੇ ਤਾਂ ਦੋ ਦੋ ਜਾਂ ਤਿੰਨ ਤਿੰਨ ਸ਼ਾਦੀਆਂ ਵੀ ਰਚਾਉਣ ਤੋਂ ਸੰਕੋਚ ਨਹੀਂ ਕੀਤਾ ਪਰ ਸੰਤੁਸ਼ਟੀ ਫਿਰ ਵੀ ਨਹੀਂ। ਆਪਣੇ ਪਹਿਲੇ ਬੱਚਿਆਂ ਦੇ ਕੇਸ ਪਤਿਤ ਕਰ ਦਿੱਤੇ ਅਤੇ ਆਪ ਹੀ ਹਵਸ ਵੱਸ ਹੋਕੇ ਕੇਸ ਕਤਲ ਕਰਵਾ ਲਏ। ਦਾਸ ਪਾਸ ਸਬੂਤ ਹੈ ਕਿ ਕਿਸੇ ਵੀ ਵੀਰ ਨੇ ਉਹਨਾਂ ਨੂੰ ਟੋਕਿਆ ਤੱਕ ਨਹੀਂ, ਟੋਕਦਾ ਵੀ ਕੌਣ ਸਾਡੀਆਂ ਗੁਰਦੁਆਰਾ ਕਮੇਟੀਆਂ ਵੀ ਤਾਂ ਰਾਜਨੀਤੀ ਦਾ ਸ਼ਿਕਾਰ ਹੋ ਚੁੱਕੀਆਂ ਹਨ। ਇਕ ਆਵਾਜ਼ ਉਠਾਉਂਦਾ ਹੈ ਤਾਂ ਦੂਸਰੇ ਉਸਦੇ ਉਲਟ ਅਵਾਜ਼ ਉਠਾ ਦਿੰਦੇ ਹਨ। ਅਜਿਹੇ ਪਤਿਤ ਲੋਕਾਂ ਦੀ ਸੰਗਤ ਵਿਚ ਤਾਂ ਚਰਚਾ ਹੈ ਪਰ ਗੁਰਧਾਮਾਂ ਵਿਚ ਨਹੀਂ।

ਇਕ ਹੋਰ ਘਾਟ ਸਾਹਮਣੇ ਆਈ ਹੈ ਤਾਂ ਪਾਠਕਾਂ ਨਾਲ ਸਾਂਝੀ ਕਰ ਲੈਂਦਾ ਹਾਂ। ਕੋਈ ਵੀਰ ਕੀਰਤਨ ਸਿਖਦਾ ਮਗਰੋਂ ਹੈ ਪਹਿਲੋਂ ਵਿਦੇਸ਼ ਦੀ ਤਿਆਰੀ ਆਰੰਭ ਦਿੰਦਾ ਹੈ। ਮਾਨਤਾ ਭਾਵੇਂ ਮਿਲੇ ਨਾ ਮਿਲੇ ਗੁਰਦੁਆਰਾ ਸਾਹਿਬ ਵਿਚ ਹਾਜਰੀ ਭਰਨ ਦਾ ਸਮਾਂ ਜ਼ਰੂਰ ਮਿਲ ਜਾਂਦਾ ਹੈ। ਇਸ ਤਰ੍ਹਾਂ ਸ਼ਰਮੋ ਸ਼ਰਮੀਂ ਇਕ ਇਕ ਪੌਂਡ ਟੇਕਣ ਤੇ ਵੀ ਰਾਗੀ ਜੱਥੇ ਦਾ ਪੇਟ ਭਰ ਜਾਂਦਾ ਹੈ ਖਾਣਾ ਲੰਗਰ ਜਾਂ ਭਾਈਬੰਦ ਦੇ ਘਰੋਂ ਛਕ ਲੈਂਦੇ ਹਨ ਤੇ ਛੇ ਮਹੀਨਿਆਂ ਬਾਅਦ ਵਾਪਸ ਆਉਣ ਤੇ ਉਹਨਾਂ ਦੇ ਲੈਟਰ ਪੈਡ ਵਿਚ ਵਿਦੇਸ਼ ਨਾਂ ਦਾ ਸ਼ਬਦ ਜੁੜ ਜਾਂਦਾ ਹੈ ਜਿਵੇਂ ਇਹ ਸੰਗੀਤ ਦੀ ਕੋਈ ਡਿਗਰੀ ਹੋਵੇ। ਫਿਰ

ਪ੍ਰੋਗਰਾਮਾਂ ਦੀ ਕੀਮਤ ਵੀ ਇਕ ਦਮ ਵੱਧ ਜਾਂਦੀ ਹੈ ਇਸ ਤਰ੍ਹਾਂ ਚੰਗੇ ਰਾਗੀ ਵਿਚਾਰੇ ਵਿਦੇਸ਼ੀ ਡਿਗਰੀ ਤੋਂ ਵਾਂਝੇ ਹੋਣ ਕਰਕੇ ਸਟੇਜ ਤੱਕ ਪਹੁੰਚਣੋਂ ਵੀ ਕੋਰੇ ਰਹਿ ਜਾਂਦੇ ਹਨ। ਸੰਗਤ ਵੀ ਅਜਿਹੀ ਹੀ ਹੈ ਕਿ ਵਿਦੇਸ਼ ਨਾਮ ਜੁੜਦਿਆਂ ਹੀ ਪ੍ਰੋਗਰਾਮਾਂ ਦੀ ਹੋੜ ਲਗਾ ਦਿੰਦੀ ਹੈ ਕੀਰਤਨ ਦੇ ਰਸੀਏ ਵਿਦਵਾਨ ਰਾਗੀ ਪਿਛੇ ਰਹਿ ਜਾਂਦੇ ਹਨ।

ਦਾਸ ਪਾਸ ਤਾਂ ਅਜੇਹੇ ਸਬੂਤ ਵੀ ਹਨ ਕਿ ਦਰਸ਼ਨਾਂ ਨੂੰ ਆਏ ਕਿਸੇ ਜੱਥੇ ਨੇ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਹਾਜ਼ਰੀਆਂ ਭਰਨ ਦੀ ਖੁਆਹਸ਼ ਕੀਤੀ ਤਾਂ ਇਕ ਅੱਧ ਸ਼ਬਦ ਪੜ੍ਹਨ ਲਈ ਸਮਾਂ ਦੇ ਦਿੱਤਾ ਗਿਆ ਪਰ ਪਿਛੇ ਜਾ ਕੇ ਅਜਿਹੇ ਜੱਥੇ ਨੇ ਆਪਣੀਆਂ ਡਿਗਰੀਆਂ ਵਿਚ ਹਜ਼ੂਰੀ ਰਾਗੀ ਹੋਣ ਦਾ ਵੀ ਨਾਮ ਜੋੜ ਲਿਆ। ਭਲਾ ਪੁੱਛੋ ਕੀ ਗੁਰੂ ਘਰ ਵਿਚ ਇਕ ਸ਼ਬਦ ਦੀ ਹਾਜ਼ਰੀ ਭਰਨ ਨਾਲ ਪਰਵਾਨਤ ਹੋ ਜਾਈਦਾ ਹੈ? ਇਸੇ ਤਰ੍ਹਾਂ ਟੀ.ਵੀ. ਰੇਡੀਓ ਤੇ ਜੇਕਰ ਇਕ ਅੱਧ ਪ੍ਰੋਗਰਾਮ ਮਿਲ ਜਾਏ ਤਾਂ ਭਾਈ ਸਾਹਿਬ ਪ੍ਰੋਗਰਾਮ ਤੇ ਜਾਣ ਲਈ ਹਵਾਈ ਸਫਰ ਦੀਆਂ ਟਿਕਟਾਂ ਦੀ ਮੰਗ ਕਰਨ ਲੱਗ ਜਾਂਦੇ ਹਨ।

ਕਈ ਵਾਰ ਤਾਂ ਪਛਾਣ ਪੱਤਰ ਵੇਖ ਕੇ ਸੱਦੇ ਰਾਗੀ ਸਿੰਘਾਂ ਨੂੰ ਸੱਦ ਕੇ ਵੀ ਪਛਤਾਈਦਾ ਹੈ ਕਿਉਂਕਿ ਵੀਰ ਜੀ ਸਟੇਜ ਤੇ ਆਉਣ ਸਾਰ ਹੀ ਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਨਾਗਨ, ਫਾਗਨ ਫਿਲਮਾਂ ਦੀਆਂ ਤਰਜ਼ਾਂ ਕੱਢਣ ਲਗ ਜਾਂਦੇ ਹਨ। ਬਾਣੀ ਦੇ ਰਸੀਏ ਕਚੀਚੀਆਂ ਵੱਟਦੇ ਰਹਿ ਜਾਂਦੇ ਹਨ ਪਰ ਡਰਾਈਵਰ ਭਰਾ ਟੇਪਾਂ ਜ਼ਰੂਰ ਭਰ ਲੈਂਦੇ ਹਨ। ਪ੍ਰਬੰਧਕ ਵਿਚਾਰੇ ਪਛਾਣ ਪੱਤਰ ਵੇਖ ਕੇ ਬੁਲਾਏ ਜੱਥੇ ਨੂੰ ਸਟੇਜ ਤੇ ਕੀ ਕਹਿਣ, ਬਸ ਟਾਈਮ ਪਾਸ ਕਰਨ ਲਈ ਅਤੇ ਸੰਗਤਾਂ ਦੀਆਂ ਉਂਗਲਾਂ ਤੋਂ ਬਚਣ ਲਈ ਝੂਠੀ ਮੂਠੀ ਦੀ ਸਿਫਤ ਕਰਕੇ ਹੀ ਖਹਿੜਾ ਛੁਡਾਉਂਦੇ ਹਨ।

ਕੀਰਤਨ ਕਰਨ ਲਈ ਪਰਵਾਨਤ ਤਿੰਨ ਹੀ ਸਿੰਘ ਬੈਠਦੇ ਹਨ ਦੋ ਹਰਮੋਨੀਅਮ ਉਪਰ ਤੇ ਇਕ ਤਬਲੇ ਵਾਲਾ ਅਤੇ ਇਹ ਤਿੰਨੇ ਸਿੰਘ ਹੀ ਰਾਗਾਂ ਦੇ ਆਧਾਰ ਤੇ ਵਿਚਲੇ ਸਾਥੀ ਦੇ ਨਾਲ ਇਕੱਠੇ ਆਵਾਜ ਚੁੱਕਦੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹੋਰ ਗੁਰਦੁਆਰਾ ਕਮੇਟੀਆਂ ਤਿੰਨ ਸਾਥੀਆਂ ਦੇ ਹੀ ਇਸ ਜੱਥੇ ਨੂੰ ਸੰਪੂਰਨ ਮੰਨਦੇ ਅਤੇ ਕੀਰਤਨ ਕਰਨ ਦੀ ਇਜਾਜ਼ਤ ਦਿੰਦੇ ਹਨ। ਪਰ ਡੇਰਿਆਂ ਵਿਚ ਇਸ ਦੇ ਐਨ ਉਲਟ ਹੁੰਦਾ ਹੈ, ਕਈ ਇੱਕ ਡੇਰਿਆਂ ਵਿਚ ਤਾਂ ਵੀਹ ਪੰਜੀ ਸਿੰਘ ਕੀਰਤਨ ਕਰਨ ਵਾਲੇ ਹੁੰਦੇ ਹਨ ਜੋ ਵੱਖ ਵੱਖ ਸਾਜ਼ ਵਜਾਉਂਦੇ ਹਨ ਤੇ ਇਕ ਹੀ ਸਿੰਘ ਸ਼ਬਦ ਪੜ੍ਹਦਾ ਹੈ, ਪੜ੍ਹਦਾ ਨਹੀਂ ਬਲਕਿ ਗਾਉਂਦਾ ਹੈ ਤੇ ਆਰਕੇਸਟਰਾ ਯੂਨਿਟ ਡਿਸਕੋ ਤਰਜ਼ਾਂ ਤੇ ਚੱਲਦਾ ਹੈ। ਸੱਚ ਪੁੱਛੋ ਤਾਂ ਪਹਿਲੋਂ ਤਾਂ ਪਤਾ ਹੀ ਨਹੀਂ ਲਗਦਾ ਕਿ ਹੋ ਕੀ ਰਿਹਾ ਹੈ ਮਾੜੇ ਬੰਦੇ ਨੂੰ ਤਾਂ ਧੂਮ ਧੜੱਕਾ ਹੀ ਸਮਝ ਪੈਂਦਾ ਹੈ। ਹੱਦ ਤੋਂ ਜ਼ਿਆਦਾ ਸਾਜ਼ਾਂ ਦਾ ਹੱਦ ਤੋਂ ਉਚੀ ਅਵਾਜ ਵਿਚ ਭਲਾ ਹੋਰ ਕੀ ਸੁਣਾਈ ਦੇਵੇ। ਉਂਜ ਵੀ ਇਸ ਤਰ੍ਹਾਂ ਦੀਆਂ ਮੰਡਲੀਆਂ ਤੇ ਸ਼ਬਦ ਜ਼ਬਾਨੀ ਯਾਦ ਨਹੀਂ ਹੁੰਦੇ ਤੇ ਉਹ ਕਾਗਜ਼ ਰੱਖਕੇ ਪੜ੍ਹਦੇ ਹਨ ਇਸ ਤਰ੍ਹਾਂ ਉਹਨਾਂ ਦਾ ਸ਼ਬਦ ਗਲਤ ਵੀ ਪੜ੍ਹਿਆ ਜਾਵੇ ਪਰਵਾਨ ਹੋ ਜਾਂਦਾ ਹੈ।

ਇਸ ਗੱਲ ਵਿਚ ਵੀ ਅਤਿ ਕਥਨੀ ਨਹੀਂ ਕਿ ਗੁਰਬਾਣੀ ਵਿਆਕਰਣ ਕਿਸੇ ਵੀ ਰਾਗੀ ਜੱਥੇ ਨੇ ਪੜ੍ਹੀ ਨਹੀਂ ਹੁੰਦੀ, ਵਿਰਲੇ ਜੱਥੇ ਹੀ ਗੁਰਬਾਣੀ ਵਿਆਕਰਣ ਤੋਂ ਜਾਣੂ ਹੁੰਦੇ ਹਨ। ਅਸੀਂ ਭਾਵੇਂ ਰਾਗ ਵਿਦਿਆ ਵਿਚ ਕਿੰਨੇ ਵੀ ਮਾਹਰ ਹੋ ਜਾਈਏ ਜਦ ਤੱਕ ਗੁਰਬਾਣੀ ਵਿਆਕਰਣ ਦਾ ਗਿਆਨ ਨਹੀਂ ਤਾਂ ਹੋੜੇ ਕਨੌੜੇ ਦੀ ਅਵਾਜ਼ ਵਿਚ ਵੀ ਅਰਥਾਂ ਦੇ ਅਨਰਥ ਕਰ ਸਕਦੇ ਹਾਂ। ਇਸ ਲਈ ਮੇਰੀ ਗੁਰਦੁਆਰਾ ਕਮੇਟੀਆਂ, ਧਾਰਮਿਕ ਸੰਸਥਾਵਾਂ ਅਤੇ ਡੇਰਿਆਂ ਦੇ ਮਾਲਕ, ਸੰਤ ਸਾਹਿਬਾਨ ਅਤੇ ਮਹੰਤ ਸਾਹਿਬਾਨ ਅੱਗੇ ਵੀ ਬੇਨਤੀ ਹੈ ਕਿ ਉਹ ਇਸ ਪਾਸੇ ਵੱਲ ਖਾਸ ਧਿਆਨ ਦੇਣ ਤਾਕਿ ਬਾਣੀ ਦਾ ਸ਼ੁਧ ਉਚਾਰਣ ਹੋ ਸਕੇ।

ਇਕ ਗੱਲ ਜਾਂਦੇ ਜਾਂਦੇ ਟੀ.ਵੀ. ਪ੍ਰਸਾਰਣ ਵਾਲਿਆਂ ਨੂੰ ਵੀ ਕਹਿਣੀ ਬਣਦੀ ਹੈ ਕਿ ਉਹ ਸ਼ਬਦ ਪੇਸ਼ ਕਰਦੇ ਸਮੇਂ ਇਹ ਤਾਂ ਧਿਆਨ ਜ਼ਰੂਰ ਰੱਖਦੇ ਹਨ ਕਿ ਸ਼ਬਦ ਬਦਲਵਾਂ ਹੋਵੇ ਪਰ ਕਿਸ ਸਮੇਂ ਦਾ ਸ਼ਬਦ ਹੈ ਉਹ ਭੁਲ ਜਾਂਦੇ ਹਨ। ਧੰਨ ਹਨ ਸਾਡੇ ਵੀਰ ਜੋ ਸ਼ਿਕਾਇਤ ਤੱਕ ਵੀ ਨਹੀਂ ਲਿਖ ਭੇਜਦੇ। ਇਕ ਦਿਨ ਦਾਸ ਨੇ ਸਵੇਰੇ ਹੀ ਟੀ.ਵੀ. ਤੋਂ 'ਕੀਰਤਨ ਸੋਹਿਲਾ' ਸਰਵਨ ਕੀਤਾ ਭਲਾ ਪੁਛਣ ਵਾਲਾ ਹੋਵੇ ਅੰਮ੍ਰਿਤ ਵੇਲੇ ਦਾ ਸ਼ਬਦ ਉਸ ਰਾਗੀ ਨੂੰ ਯਾਦ ਨਹੀਂ ਸੀ ਜਾਂ ਤੁਹਾਨੂੰ ਹੀ ਪਤਾ ਨਹੀਂ ਸੀ ਕਿ 'ਕੀਰਤਨ ਸੋਹਿਲਾ' ਕਦ ਤੇ ਕਿਸ ਵੇਲੇ ਪੜ੍ਹੀਦਾ ਹੈ?

ਮੇਰੀ ਬੇਨਤੀ ਹੈ ਕਿ ਰਾਗੀ ਸਿੰਘ ਆਪਣੀ ਸਾਧਨਾ ਨੂੰ ਪੈਸੇ ਦਾ ਰੂਪ ਨਾ ਦੇਣ। ਪੈਸੇ ਦਾ ਤਿਆਗ ਕਰਕੇ ਕੀਤੀ ਸੇਵਾ ਦਾ ਫਲ ਗੁਰੂ ਦਿੰਦਾ ਹੈ। ਜਿਹੜੇ ਜੱਥੇ ਇਸ ਵੇਲੇ ਸਿੱਖੀ ਕਦਰਾਂ ਕੀਮਤਾਂ ਨੂੰ ਬਰਕਰਾਰ ਰੱਖ ਰਹੇ ਹਨ ਉਹ ਨਿਸਚੇ ਧੰਤਾ ਦੇ ਯੋਗ ਹਨ ਅਜੇਹੇ ਜੱਥਿਆਂ ਦੀ ਸੰਗਤ ਨੂੰ ਹੌਸਲਾ ਹਫਜਾਈ ਕਰਨੀ ਚਾਹੀਦੀ ਹੈ।

**—ਗੁਰਚਰਨ ਸਿੰਘ ਸੰਘਾ**

# ਲੈਨਿਨਗਰਾਦ : ਅੰਤਮ ਦਿਨ

— ਜਗਦੀਸ਼ ਸਿੰਘ

4 ਨਵੰਬਰ ਬੁਧਵਾਰ੦ । ਅੱਜ ਲੈਨਿਨਗਰਾਦ ਵਿਚ ਸਾਡਾ ਤੀਸਰਾ ਅਤੇ ਅੰਤਮ ਦਿਨ ਸੀ । ਪਿਛਲੇ ਦੋ ਦਿਨ ਵਿਚ ਅਸੀਂ ਸ਼ਹਿਰ ਦੀ ਆਤਮਾ ਨਾਲ ਘੁਲੇ ਮਿਲੇ ਰਹੇ ਸੀ ਬਹੁਤ ਕੁਝ ਵੇਖਿਆ ਜਾਚਿਆ ਪਰ ਦੋ ਦਿਨਾਂ ਵਿਚ ਕੀ ਹੋ ਸਕਦਾ ਹੈ । ਗਾਈਡਾਂ ਨੇ ਬਹੁਤ ਕੁਸ਼ਲਤਾ ਨਾਲ ਦਸਿਆ ਸੀ ਆਪਣੇ ਸ਼ਹਿਰ ਅਤੇ ਦੇਸ਼ ਬਾਰੇ ਆਪਣੇ ਰਹਿਣ ਸਹਿਣ ਬਾਰੇ । ਇਕ ਗਲ ਉਹਨਾ ਸਪਸ਼ਟ ਕੀਤੀ ਕਿ ਉਹਨਾਂ ਦਾ ਦੇਸ਼ ਰੂਸ ਨਹੀਂ ਸਗੋਂ ਯੂਨੀਅਨ ਆਫ ਸੋਸ਼ਲਿਸਟ ਸੋਵੀਅਤ ਰੀਪਬਲਿਕਸ ਹੈ, ਭਾਵ ਸਮਾਜਵਾਦੀ ਸਭਾਵਾਂ੦੦ ਵਾਲੇ ਗਣਰਾਜਾਂ ਦਾ ਜੋੜ ਹੈ ਜਿਹਨਾਂ ਵਿਚੋਂ ਇਕ ਗਣਰਾਜ ਰੂਸ ਹੈ, ਇਕ ਬੈਲੋ ਰੂਸ ਹੈ ਇਸ ਤਰ੍ਹਾਂ, ਯੂਕਰੇਨ, ਆਰਮੀਨੀਆਂ ਜਾਰਜੀਆਂ ਤਾਜਕਸਤਾਨ, ਉਜ਼ਬੇਕਿਸਤਾਨ ਆਦ ਕੁਲ ੧੫ ਗਣਰਾਜ ਹਨ ਜਿਹਨਾਂ ਦੇ ਝੰਡੇ ਵੀ ਅਲਿਹਦਾ ਹਨ । ਵਿਧਾਨ ਵੀ ਵਖਰੇ ਹਨ ਅਤੇ ਪ੍ਰਧਾਨ ਮੰਤਰੀ ਵੀ ਹਨ । ਵਖ ਵਖ ਸਟੇਟਾਂ ਲਈ ਵੀਜ਼ੇ ਵੀ ਵਖ ਵਖ ਲੈਣੇ ਪੈਂਦੇ ਹਨ ਪਰ ਫਿਰ ਵੀ ਕੇਂਦਰੀ ਤੌਰ ਤੇ ਸਾਰਾ ਦੇਸ਼ ਇਕ ਹੈ । ਸੌ ਤੋਂ ਵਧ ਸੰਪ੍ਰਦਾਇਕ ਗਰੁਪ ਹਨ ਅਤੇ ਏਨੀਆਂ ਹੀ ਭਾਸ਼ਾਵਾਂ ਹਨ ਪਰ ਸਰਕਾਰ ਇਸ ਤਰ੍ਹਾਂ ਸਾਰਿਆਂ ਦਾ ਖਿਆਲ ਰਖਦੀ ਹੈ ਲੋਕਾਂ ਦੇ ਸਭਿਆਚਾਰ ਅਤੇ ਬੋਲੀ ਨੂੰ ਵਿਕਸਿਤ ਹੋਣ ਦੇ ਏਨੇ ਮੌਕੇ ਮਿਲੇ ਹਨ ਕਿ ਲੋਕ ਜਿਥੇ ਆਪਣੀ ਸਟੇਟ ਆਪਣੇ ਸੂਬੇ ਆਪਣੀ ਸਭਿਅਤਾ ਦਾ ਮਾਣ ਕਰਦੇ ਹਨ ਉਥੇ ਸਮੁਚੇ ਦੇਸ਼ ਦੇ ਵਾਸੀ ਹੋਣ ਦਾ ਫਖਰ ਵੀ ਮਹਿਸੂਸ ਕਰਦੇ ਹਨ । ਇਹਨਾਂ ਸਟੇਟਾਂ ਚੋਂ ਰੂਸ ਕਿਉਂਕਿ ਸਭ ਤੋਂ ਵਡਾ ਗਣਰਾਜ ਹੈ ਅਤੇ ਪੁਰਾਣੀ ਪਾਤਸ਼ਾਹੀ ਦਾ ਗੜ੍ਹ ਹੈ ਇਸ ਵਾਸਤੇ ਉਹ ਹੀ ਬਹੁਤ ਮਸ਼ਹੂਰ ਹੈ ਅਤੇ ਸਮੁਚੇ ਦੇਸ ਨੂੰ ਰੂਸ ਹੀ ਕਹਿ ਦਿਤਾ ਜਾਂਦਾ ਹੈ ਜਿਵੇਂ ਉਤਰੀ ਅਮਰੀਕਾ ਦੀਆਂ ਸਟੇਟਾਂ ਦੇ ਜੋੜ ਨੂੰ ਅਮਰੀਕਾ ਹੀ ਕਹਿ ਦਿਤਾ ਜਾਂਦਾ ਹੈ ਹਾਲਾਂ ਕਿ ਅਮਰੀਕਾ ਮਹਾਂਦੀਪ ਵਿਚ ਬਹੁਤ ਸਾਰੇ ਦੇਸ਼ ਹਨ ।

ਪਿਛਲੇ ਦੋ ਦਿਨਾਂ ਵਿਚ ਜੋ ਦੇਖਿਆ ਅਤੇ ਸੁਣਿਆ ਉਹ ਇਸ ਗਲ ਦਾ ਸਬੂਤ ਸੀ ਕਿ ਦੁਨੀਆ ਦਾ ਇਹ ਮੋਹਰੀ ਦੇਸ਼ ਜਿਸ ਦੀ ਸਿਆਸਤ ਸਾਂਇੰਸ ਅਤੇ ਫੌਜੀ ਸ਼ਕਤੀ ਦੀ ਧਾਂਕ ਬੈਠੀ ਹੋਈ ਹੈ ਸਾਹਿਤ ਅਤੇ ਸਭਿਆਚਾਰਕ ਪਿੜ ਵਿਚ ਵੀ ਬਹੁਤ ਅਗੇ ਹੈ । ਮੇਰੀ ਪਿਛਲੀ ਅਫਰੀਕਾ ਯਾਤਰਾ ਸਮੇਂ ਇਕ ਪੰਜਾਬੀ ਦੇ ਮਸ਼ਹੂਰ ਕਵੀ ਨਾਲ ਮੁਲਾਕਾਤ ਹੋਈ । ਉਸ ਨੇ ਸ਼ੱਕ ਭਰਪੂਰ ਗਿਲਾ ਕੀਤਾ ਕਿ ਰੂਸ ਕਿਉਂ ਪੰਜਾਬੀ ਵਿਚ ਏਨੀ ਗਿਣਤੀ ਵਿਚ ਅਤੇ ਏਡੀਆਂ ਸੋਹਣੀਆਂ ਕਿਤਾਬਾਂ ਛਾਪਦਾ ਹੈ । ਉਸ ਨੂੰ ਇਸ ਵਿਚ ਸਿਆਸਤ ਨਜ਼ਰ ਆਈ । ਸਿਆਸਤ ਤੋਂ ਬਾਦ ਉਸਨੂੰ ਇਹ ਸਾਜ਼ਸ਼ ਲਗੀ ਪੰਜਾਬ ਤੇ ਗਲਬਾ ਪਾਉਣ ਦੀ ।

ਸੋਵੀਅਤ ਯੂਨੀਅਨ ਵਿਚ ਜਾ ਕੇ ਪਤਾ ਲਗਦਾ ਹੈ ਕਿ ਕੁਲ ਦੁਨੀਆਂ ਦੀਆਂ ਭਾਸ਼ਾਵਾਂ ਦਾ ਅਧਿਅਨ ਕਰਨਾ ਅਤੇ ਸੰਸਾਰ ਦੀਆਂ ਸਭ ਬੋਲੀਆਂ ਦਾ ਸਾਹਿਤ ਪੜ੍ਹਨਾ ਸੋਵੀਅਤ ਲੋਕਾਂ ਦੀ ਆਦਤ ਦਾ ਅੰਗ ਹੈ । ਜਿੰਨੀਆਂ ਪੁਸਤਕਾਂ ਸੋਵੀਅਤ ਲੇਖਕਾਂ ਦੀਆਂ ਪੰਜਾਬੀ ਵਿਚ ਉਲਥਾਈਆਂ ਵਿਕਦੀਆਂ ਹਨ ਉਹਨਾਂ ਤੋਂ ਕਈ ਗੁਣਾਂ ਵਧ ਪੰਜਾਬੀ ਲੇਖਕਾਂ ਦੇ ਰੂਸੀ ਤਰਜਮੇ ਵਿਕਦੇ ਹਨ । ਜਿਵੇਂ ਕੁਲ ਦੁਨੀਆਂ ਦਾ ਗਿਆਨ ਵਿਗਿਆਨ ਸਾਹਿਤ ਕਲਾ ਉਹ ਆਪਣੇ ਵਿਚ ਸਮੋ ਲੈਣਾ ਚਾਹੁੰਦੇ ਹਨ । ਪੁਸਤਕਾਂ ਦੇ ਐਡੀਸ਼ਨਾਂ ਦੇ ਐਡੀਸ਼ਨ ਲੋਕ ਹਜ਼ਮ ਕਰ ਜਾਂਦੇ ਹਨ । ਹਜ਼ਾਰਾਂ ਦੀ ਗਿਣਤੀ ਵਿਚ ਲਾਇਬਰੇਰੀਆਂ ਹਨ, ਹਜ਼ਾਰਾਂ ਦੀ ਗਿਣਤੀ ਵਿਚ ਸੰਗੀਤ ਅਤੇ ਨ੍ਰਿਤ ਕਲਾਂ ਦੇ ਸਕੂਲ ਹਨ ਇਹਨਾਂ ਵਿਚ ਕਲਾਸਕੀ ਨ੍ਰਿਤ ਅਤੇ ਲੋਕ ਨਾਚ ਵੀ ਸ਼ਾਮਲ ਹਨ । ਇਕਲੇ ਮਾਸਕੋ ਵਿਚ ਡੇਢ ਸੌ ਤੋਂ ਉਪਰ ਸੰਗੀਤ ਸਕੂਲ ਹਨ ਅਤੇ ਇਹਨਾਂ ਵਿਚ ਪੰਜਾਹ ਹਜ਼ਾਰ ਤੋਂ ਵਧ ਮੁੰਡੇ ਕੁੜੀਆਂ ਸਿਖਲਾਈ ਲੈਂਦੇ ਹਨ । ੫-੬ ਸਾਲ ਦੀ ਉਮਰ ਤੋਂ ਸ਼ੁਰੂ ਹੋ ਕੇ ਅਗਲੇ ਅੱਠ ਸਾਲ ਉਹ ਸੰਗੀਤ ਮਾਣ ਅਤੇ ਨ੍ਰਿਤ ਦੀ ਪੜ੍ਹਾਈ ਕਰਦੇ ਹਨ ।

ਸਾਡੇ ਲੇਖਕ ਮਿਤਰ ਦੀ ਗਲਬਾ ਪਾਉਣ ਵਾਲੀ ਗਲ ਠੀਕ ਸੀ ਪਰ ਪ੍ਰਸੰਗ ਗਲਤ । ਉਨਤ ਸਭਿਆਚਾਰ ਬਦੋਬਦੀ ਗਲਬਾ ਪਾ ਹੀ ਲੈਂਦਾ ਹਨ ਜਿਵੇਂ ਚੰਗਿਆਈ ਅਤੇ ਸਚਿਆਈ ਕਦੇ ਸਾਜ਼ਸ਼ ਦਾ ਅੰਗ ਨਹੀਂ ਹੁੰਦੀ ਪਰ ਹਮੇਸ਼ਾ ਇਸ ਦੀ ਜਿਤ ਹੁੰਦੀ ਹੈ ।

ਸਾਰੀਆਂ ਗੱਲਾਂ ਇਕ ਪਾਸੇ ਪਰ ਰੂਸੀ ਵਕਤਿਆਂ ਦੀ ਤਾਨ ਜਿਥੇ ਆ ਕੇ ਖਤਮ ਹੁੰਦੀ ਸੀ ਉਹ ਸੀ ਸੰਸਾਰ ਅਮਨ । ਅਮਨ-ਸ਼ਾਂਤੀ ਪੀਸ ਦੀ ਕੂਕ ਬਹੁਤ ਪ੍ਰਤੱਖ ਸੀ । ਇਕ ਮਹੀਨੇ ਬਾਦ ਰੂਸੀ ਨੇਤਾ ਗੋਰਬਾਚੇਵ ਅਤੇ ਅਮਰੀਕਨ ਪ੍ਰਧਾਨ ਰੀਗਨ ਵਿਚ ਵਾਸ਼ਿੰਗਟਨ ਵਿਚ ਹੋਣ ਵਾਲੇ ਸਿਖਰ ਸੰਮੇਲਨ ਨੂੰ ਬਹੁਤ ਆਸਾਂ ਭਰੀਆਂ ਨਜ਼ਰਾਂ ਨਾਲ ਵੇਖਿਆ ਜਾ ਰਿਹਾ ਸੀ ਅਤੇ

---

੦ਇਸ ਯਾਤਰਾ ਲੜੀ ਦੇ ਪਿਛਲੇ ਕੁਝ ਅੰਕਾਂ ਵਿਚ ਯਾਤਰਾ ਤਾਰੀਖਾਂ ਵਿਚ ਨਵੰਬਰ ਦੀ ਥਾਂ ਅਕਤੂਬਰ ਛਪਦਾ ਰਿਹਾ ਹੈ । ਗਲਤੀ ਦਾ ਅਹਿਸਾਸ ਹੈ ।

੦੦ਸੋਵੀਅਤ ਦਾ ਅਰਥ ਹੈ ਸਭਾ ।

ਕਾਮਨਾ ਕੀਤੀ ਜਾ ਰਹੀ ਸੀ ਕਿ ਇਸ ਸਿਖਰ ਸੰਮੇਲਨ ਵਿਚੋਂ ਸਦੀਵੀ ਅਮਨ ਦਾ ਰਾਹ ਨਿਕਲੇ । ਕੁਝ ਲੋਕ ਇਸ ਗਲ ਨੂੰ ਸਿਖਾਇਆ ਹੋਇਆ ਨਾਅਰਾ ਹੀ ਸਮਝਦੇ ਹਨ ਪਰ ਜਿਸ ਦੇਸ਼ ਦੇ ਲਗਭਗ ਦੋ ਕਰੋੜ ਲੋਕ ਜੰਗਾਂ ਦੀ ਬਲੀ ਚੜ੍ਹੇ ਹੋਏ ਹੋਣ, ਜਿਥੋਂ ਦੀ ਜਵਾਨ ਮਰਦ ਪੀੜ੍ਹੀ ਚੋਂ ਕੋਈ ਬਚਿਆ ਹੀ ਨਾ ਹੋਵੇ ਅਤੇ ਕਰੋੜਾਂ ਵਿਧਵਾਵਾਂ ਤੇ ਯਤੀਮਾਂ ਦਾ ਸੰਤਾਪ ਭੋਗਿਆ ਹੋਵੇ । ਜਿਨ੍ਹਾਂ ਨੇ ਚਾਰ ਕੁ ਸੁਖ ਦੇ ਸਾਹਾਂ ਵਾਲੇ ਸਮੇਂ ਵਿਚ ਦੇਸ਼ ਦੀ ਮੁੜ ਉਸਾਰੀ ਕੀਤੀ ਹੋਵੇ ਉਹਨਾਂ ਵਾਸਤੇ ਜੰਗ ਸਚਮੁਚ ਪਾਪ ਅਤੇ ਸੰਤਾਪ ਹੈ, ਉਹਨਾਂ ਦੀ ਅਮਨ ਵਾਸਤੇ ਤੜਪ ਸਪਸ਼ਟ ਤੌਰ ਤੇ ਧੁਰ ਆਤਮਾ ਚੋਂ ਨਿਕਲੀ ਹੈ। ਪਿਛਲੀਆਂ ਕਈ ਜੰਗਾਂ, ਸਮੇਤ ਦੋ ਸੰਸਾਰ ਯੁਧਾਂ ਦੀ ਤ੍ਰਾਸਦੀ ਰੂਸ ਨੇ ਭੋਗੀ ਹੈ ਭਾਵੇਂ ਇਹਨਾਂ ਯੁਧਾਂ ਵਿਚ ਇਹ ਜੇਤੂ ਰਹੇ ਪਰ ਇਹਨਾਂ ਜੰਗਾਂ ਦੇ ਮਾਰੂ ਸਿਟਿਆਂ ਕਸ਼ਟਾਂ ਅਤੇ ਨਰਕਾਂ ਦੀ ਭਿਆਨਕਤਾ ਸਦਾ ਸੰਸਾਰ ਅਮਨ ਵਾਸਤੇ ਇਹਨਾਂ ਨੂੰ ਪ੍ਰੇਰਿਤ ਕਰਦੀ ਰਹੀ ਹੈ । ਇਹ ਗਲ ਉਥੇ ਜਾ ਕੇ ਭਲੀ ਭਾਂਤ ਮਹਿਸੂਸ ਕੀਤੀ ਜਾ ਸਕਦੀ ਹੈ। ਸੋਵੀਅਤ ਯੂਨੀਅਨ ਦੇ ਇਤਿਹਾਸ ਬਾਰੇ ਅਤੇ ਇਸ ਦੇ ਸੰਘਰਸ਼ ਬਾਰੇ, ਫੌਜੀ ਅਤੇ ਵਿਗਿਆਨਕ ਪ੍ਰਾਪਤੀਆਂ ਬਾਰੇ ਸਭ ਨੂੰ ਪਤਾ ਹੈ ਪਰ ਇਸ ਦੇਸ਼ ਵਿਚ ਅਮਨ ਸਾਹਿਤ ਅਤੇ ਸਭਿਆਚਾਰ ਲੋਕਾਂ ਦੇ ਜੀਵਨ ਵਿਚ ਇਵੇਂ ਸਿਰਮੌਰਤਾਂ ਧਾਰਨ ਕਰੀ ਬੈਠਾ ਹੈ ਇਹ ਉਥੇ ਜਾ ਕੇ ਹੀ ਪਤਾ ਲਗਾ ।

ਅਜ ਮੁੜ ਅਸੀਂ ਕਈ ਥਾਵਾਂ ਤੇ ਗਏ । ਇਕ ਅਜਾਇਬ ਘਰ ਵਿਚ ਸੋਵੀਅਤ ਯੂਨੀਅਨ ਦੇ ਲੋਕਾਂ ਦੀਆਂ ਆਦਿ ਕਾਲ ਤੋਂ ਪਹਿਨੀਆਂ ਜਾਂਦੀਆਂ ਪੁਸ਼ਾਕਾਂ, ਕਿਰਸਾਨੀ ਲਈ ਵਰਤੇ ਜਾਂਦੇ ਸੰਦ ਅਤੇ ਹੋਰ ਚੀਜ਼ਾਂ ਪਈਆਂ ਸਨ। ਇਥੇ ਅਜਾਇਬ ਘਰਾਂ ਅਤੇ ਨੁਮਾਇਸ਼ਾਂ ਦਾ ਅੰਤ ਹੀ ਨਹੀਂ ਸੀ । ਇਕ ਥਾਂ ਅਸੀਂ ਰੂਸ ਵਿਚ ਭਾਰਤੀ ਮੇਲੇ ਦਾ ਸੰਖੇਪ ਰੂਪ ਵੀ ਵੇਖਿਆ । ਭਰਵਾਂ ਮੇਲਾ ਤਾਂ ਖਿੰਡ ਚੁਕਾ ਸੀ। ਵੱਖ ਵੱਖ ਸ਼ਹਿਰਾਂ ਵਿਚ ਵੰਡਿਆ ਜਾ ਚੁਕਾ ਸੀ । ਪਰ ਉਸ ਦੀਆਂ ਨਿਸ਼ਾਨੀਆਂ ਹੈ ਸਨ । ਰਾਜਸਥਾਨ ਤੋਂ ਆਏ ਕਲਾ-ਕਾਰ ਰਾਜਸਥਾਨੀ ਵਸਤੂਆਂ ਨੂੰ ਤਿਆਰ ਕਰਦੇ ਦਿਖਾਏ ਗਏ ਸਨ । ਕੁਝ ਗਜ਼ ਦੇ ਨਾਲ ਸਾਜ਼ ਵੀ ਵਜਾ ਰਹੇ ਸਨ । ਇਹ ਚਿਨ੍ਹ ਵਜੋਂ ਹੀ ਸਨ । ਉਹਨਾਂ ਪੇਂਡੂ ਰਾਜਸਥਾਨੀਆਂ ਦੇ ਬਾਲ ਬਚੇ ਵੀ ਸਨ । ਅਸਾਂ ਉਹਨਾਂ ਦੀ ਸੁਖ ਸਾਂਦ ਪੁਛੀ ਉਹਨਾ ਦਸਿਆ ਕਿ ਉਹ ਹੋਟਲ ਦੇ ਵਿਚ ਠਾਠ ਨਾਲ ਰਹਿੰਦੇ ਹਨ ।

ਅਜ ਅਸੀਂ ਲੈਨਿਨਗਰਾਦ ਦੇ ਸਭ ਤੋਂ ਮਸ਼ਹੂਰ ਬਾਜ਼ਾਰ ਨੋਵਸਕੀ ਪਰਾਸਪੈਕਟ ਵਿਚ ਘੁੰਮਣ ਵੀ ਗਏ । ਇਥੇ ਚੀਜ਼ਾਂ ਵੇਚਣ ਵਾਸਤੇ ਬਹੁਤ ਵਡੇ ਵਡੇ ਸਟੋਰ ਬਣੇ ਹੋਏ ਹਨ ਅਤੇ ਬਹੁਤ ਬਾਰੌਣਕ ਬਾਜ਼ਾਰ ਹੈ ਸਾਢੇ ਚਾਰ ਕਿਲੋਮੀਟਰ ਲੰਮਾ । ਕੁਝ ਧੁੱਪ ਵੀ ਨਿਕਲ ਆਈ ਸੀ । ਬਸਾਂ ਨੂੰ ਦੂਰ ਖਲਾਰ ਕੇ ਅਸੀਂ ਦਿਤੇ ਵਕਤ 'ਚ ਥੋਹੜਾ ਹੀ ਘੁਮ ਸਕੇ । ਕੁਝ ਸਟੋਰਾਂ ਦਾ ਚੱਕਰ ਮਾਰਿਆ ਰੂਸੀਆਂ ਦੀ ਫੁਰਤੀ ਵਾਲੀ ਗਤੀ ਨਾਲ ਟਰੈਫਿਕ ਚਲ ਰਿਹਾ ਸੀ ਆਵਾਜਾਈ ਪੁਲਸ ਕੰਟਰੋਲ ਕਰ ਰਹੀ ਸੀ । ਚੌਕ ਵਿਚ ਭਾਰੀ ਰਸ਼ ਅਤੇ ਤੇਜ਼ ਗਤੀ ਦੇ ਵਾਹਨਾਂ ਨੂੰ ਕੁਸ਼ਲਤਾ ਪੂਰਬਕ ਕੰਟਰੋਲ ਕਰ ਰਿਹਾ ਪੁਲੀਸ ਕਰਮਚਾਰੀ ਵੀ ਭਾਰਤੀਆਂ ਵਾਸਤੇ ਵੇਖਣ ਵਾਲੀ 'ਵਸਤੂ' ਹੀ ਸੀ । ਆਮ ਲੋੜਾਂ ਦੀਆਂ ਸਟੋਰਾਂ ਅਤੇ ਖਾਣ ਪੀਣ ਵਾਲੇ ਰੈਸਟੋਰੈਂਟ ਵੀ ਸਨ ?

ਅਸੀਂ ਮਸਾਂ ਹੀ ਵਾਪਸ ਮੁੜਣ ਵਾਲੇ ਵਕਤ ਤੇ ਬਸਾਂ ਕੋਲ ਪੁਜ ਸਕੇ । ਬਹੁਤ ਸਾਰੇ ਲੋਕ ਅਜੇ ਨਹੀਂ ਸਨ ਆਏ ਉਹ ਚੀਜ਼ਾਂ ਖਰੀਦਣ ਵਿਚ ਰੁਝ ਗਏ ਹੋਣਗੇ। ਰੂਸੀਆਂ ਦੀ ਵਕਤ ਦੀ ਪਾਬੰਦੀ ਬਸਾਂ ਹੋਰ ਨਹੀਂ ਸੀ ਰੋਕ ਸਕਦੀ । ਬਾਕੀ ਯਾਤਰੀ ਟੈਕਸੀ ਜਾਂ ਸਟੇਟ ਬਸ ਰਾਹੀਂ ਜਾਂ ਜ਼ਮੀਨ ਹੇਠਲੀ ਰੇਲ ਰਾਹੀਂ ਪੁਜ ਜਾਣਗੇ । ਕਿਰਾਏ ਬਹੁਤ ਘੱਟ ਹਨ ।

ਕਹਿੰਦੇ ਹਨ ਸਵਰਗ ਵਿਚ ਵੀ ਸਾਜ਼ਸ਼ਾਂ ਹੁੰਦੀਆਂ ਹਨ ਅਤੇ ਸਤਿਜੁਗ ਵਿਚ ਵੀ ਮਾੜੀਆਂ ਗਲਾਂ ਹੁੰਦੀਆਂ ਰਹੀਆਂ ਹਨ। ਈਸਾਈ ਧਰਮ ਅਨੁਸਾਰ ਇਹ ਕਾਰਜ ਸ਼ੈਤਾਨ ਕਰਾਉਂਦਾ ਹੈ। ਸੋ ਮਾੜੀ ਗਲ ਨਾ ਹੋਣੀ ਵੀ ਤਾਂ ਹੈਰਾਨੀ ਜਨਕ ਹੈ । ਇਕ ਗਲ ਇਥੇ ਹੋਈ ਉਸ ਦਾ ਜ਼ਿਕਰ ਕਰਨਾ ਬਣਦਾ ਹੀ ਹੈ । ਬਾਜ਼ਾਰ ਯਾਤਰਾ ਬਾਦ ਹੋਟਲ ਪੁਜੇ ਤਾਂ ਇਸ ਗਲ ਦਾ ਪਤਾ ਲਗਾ ।

ਇਥੇ ਬਹੁਤ ਸਾਰੇ ਐਸੇ ਲੋਕ ਮਿਲਦੇ ਸਨ ਜੋ ਸਰਕਾਰੀ ਰੇਟ ਤੋਂ ਬਹੁਤ ਜ਼ਿਆਦਾ ਰੂਸੀ ਸਿਕਾ ਰੂਬਲ ਦੇ ਕੇ ਡਾਲਰ ਲੈਣ ਦੇ ਚਾਹਵਾਨ ਸਨ । ਸਰਕਾਰੀ ਤੌਰ ਤੇ ਸੌ ਡਾਲਰ ਪਿਛੇ ੬੨ ਕੁ ਰੂਬਲ ਮਿਲਦੇ ਸਨ ਪਰ ਆਮ ਤੌਰ ਤੇ ੧੦੦ ਡਾਲਰ ਦੇ ਬਦਲੇ ੩੦੦ ਜਾਂ ੪੦੦ ਰੂਬਲ ਦੇਣ ਵਾਲੇ ਵੀ ਬਹੁਤ ਫਿਰਦੇ ਸਨ । ਕਿਥੇ ੬੨ ਰੂਬਲ ਕਿਥੇ ੪੦੦ । ਇਦਾਂ ਦਾ ਵਟਾਂਦਰਾ ਜੁਰਮ ਹੈ ਪਰ ਫੇਰ ਵੀ ਕੀ ਹੋਟਲ ਕੀ ਸਮੁੰਦਰ ਦਾ ਕੰਢਾ ਡਾਲਰ ਦੇ ਮੰਗਤੇ ਹਰ ਥਾਂ ਪਹੁੰਚ ਜਾਂਦੇ ਸਨ । ਵਰਦੇ ਮੀਂਹ ਵਿਚ ਵੀ ਚੇਂਜ ਚੇਂਜ ਕੰਨਾਂ ਵਿਚ ਕਹਿੰਦੇ ਫਿਰਦੇ ਸਨ । ਕੋਈ ਭੋਲਾ ਇਹਨਾਂ ਦੇ ਜਾਲ ਵਿਚ ਫਸ ਵੀ ਸਕਦਾ ਸੀ । ਅਜ ਬਾਜ਼ਾਰ ਵਿਚ ਕੋਈ ਜਵਾਨ ਆਇਆ ਤੇ ਪੇਸ਼ਕਸ਼ ਕੀਤੀ ਇਕ ਬਦਲੇ ਚਾਰ ਇਕ ਬਦਲੇ ਚਾਰ ਭਾਵ ਇਕ ਡਾਲਰ ਦੇ ੪ ਰੂਬਲ । ਸਾਡੇ ਸਹਿਯੋਗੀ ਕਿਸੇ ਯਾਤਰੀ

ਨੇ ਇਹ ਸੌਦਾ ਕਰਨਾ ਹੀ ਚਾਹਿਆ। ਟੁਟੀ ਫੁਟੀ ਅੰਗਰੇਜ਼ੀ ਵਿਚ ਉਹਨਾਂ ਆਪਸ ਵਿਚ ਸੁਰ ਮਿਲਾ ਲਈ। ਜਵਾਨ ਨੇ ੪੦੦ ਦੇ ਰੂਬਲ ਨੋਟ ਯਾਤਰੀ ਦੇ ਹੱਥ ਧਰੇ। ਜਦੋਂ ਉਸ ਦੇ ਵਟਾਂਦਰੇ ਵਿਚ ੧੦੦ ਡਾਲਰ ਉਸ ਦੀ ਤਲੀ ਤੇ ਆ ਗਿਆ ਤਾਂ ਇਸ ਤੋਂ ਪਹਿਲਾਂ ਕਿ ਸਾਡਾ ਯਾਤਰੀ ੪੦੦ ਰੂਬਲ ਸੰਭਾਲਦਾ ਜਵਾਨ ਨੇ ਝਪਟਾ ਮਾਰਿਆ ਤੇ ਉਹ ੪੦੦ ਰੂਬਲ ਖੋਹ ਕੇ ਰਫੂ ਚੱਕਰ ਹੋ ਗਿਆ। ਇੰਜ ਉਹ ੧੦੦ ਡਾਲਰ ਸੁਕਾ ਹੀ ਮਾਂਜ ਗਿਆ। ਹੁਣ ਇਸ ਗੈਰ ਕਾਨੂੰਨੀ ਧੰਦੇ ਦੀ ਰਿਪੋਰਟ ਕਿਥੇ ਲਿਖਾਈ ਜਾਂਦੀ ਸੋ ਇਹ ੧੦੦ ਡਾਲਰ ਵੀ ਯਾਤਰਾ ਖਰਚ ਵਿਚ ਹੀ ਪੈ ਗਿਆ। ਜਿਨ੍ਹਾਂ ਲੋਕਾਂ ਨੇ ਇਹ ਨਾਜਾਇਜ਼ ਵਟਾਂਦਰਾ ਕੀਤਾ ਸੀ ਉਹਨਾਂ ਕੋਲੋਂ ਰੂਬਲ ਸਾਂਭੇ ਨਹੀਂ ਸਨ ਜਾਂਦੇ ਅਤੇ ਦੌਰੇ ਦੇ ਅੰਤ ਤੇ ਇਹ ਹਾਲਤ ਸੀ ਕਿ ਨਵੇਂ ਯਾਤਰੂਆ ਨੂੰ ਉਹ ਛੇ-ਛੇ ਰੂਬਲ ਦੇ ਕੇ ਇਕ ਇਕ ਡਾਲਰ ਮੰਗਦੇ ਵੇਖੇ ਗਏ। ਸੋਵੀਅਤ ਯੂਨੀਅਨ ਵਰਗੇ ਦੇਸ ਵਿਚ ਅਜਿਹੀ ਗੱਲ ਬਹੁਤ ਹੈਰਾਨੀ ਵਾਲੀ ਸੀ। ਇਸ ਬਾਰੇ ਭਾਂਤ ਭਾਂਤ ਦੀਆਂ ਕਿਆਸ-ਆਰਾਈਆਂ ਕੀਤੀਆਂ ਜਾਂਦੀਆਂ ਸਨ। ਕੀ ਸਰਕਾਰ ਹੀ ਤਾਂ ਨਹੀਂ ਚਾਹੁੰਦੀ ਕਿ ਡਾਲਰ ਇਕੱਠੇ ਕੀਤੇ ਜਾਣ। ਇਹ ਕੋਈ ਸਰਕਾਰੀ ਪਲਾਨ ਹੀ ਨਾ ਹੋਵੇ। ਜਾਂ ਪੇਰੇਸਤਰਾਇਕਾ ਅਤੇ ਗਲਾਸਨੋਸਤ ਦੇ ਪ੍ਰੋਗਰਾਮ ਦਾ ਇਹ ਕ੍ਰਿਸ਼ਮਾ ਸੀ। ਨਵੀਂ ਖੁਲਦਿਲੀ ਦੀ ਪਾਲਿਸੀ ਦਾ ਇਹ ਸਿੱਟਾ ਸੀ। ਕੀ ਸਚਮੁੱਚ ਸੋਵੀਅਤ ਸਰਕਾਰ ਨੂੰ ਕੁਝ ਪਤਾ ਹੀ ਨਹੀਂ। ਜਾਂ ਇਹ ਮਹਿਮਾਨਾਂ ਵਲ ਉਲਾਰ ਪਹੁੰਚ ਦਾ ਕੁਦਰਤੀ ਸਿਟਾ ਸੀ।

ਲੈਨਿਨਗਰਾਦ ਵਿਚ ਸਾਡੀ ਯਾਤਰਾ ਦੀ ਆਖਰੀ ਮਹੱਤਵ ਪੂਰਨ ਥਾਂ ਸੰਸਾਰ ਪ੍ਰਸਿਧ ਸੰਗ੍ਰਹਿਆਲਾ 'ਹਰਮਿਟਿਜ' ਸੀ। ਇਸ ਅੰਗਰੇਜ਼ੀ ਸ਼ਬਦ ਦਾ ਸ਼ਾਬਦਕ ਅਰਥ ਤਾਂ ਹੈ ਝੁਗੀ, ਕੁਟੀਆ ਜਾਂ ਆਸ਼ਰਮ ਪਰ ਇਹ ਅਸਥਿਤ ਸੀ ਜ਼ਾਰ ਪਾਤਸ਼ਾਹਾਂ ਦੇ ਵਿਸ਼ਾਲ ਨਿਵਾਸ ਅਸਥਾਨ, ਸਿਆਲ ਮਹੱਲ ਵਿਚ। ਜੇ ਜ਼ਾਰਾਂ ਦਾ ਕੇਵਲ ਮਹੱਲ ਹੀ ਦੇਖਣਾ ਹੋਵੇ ਤਾਂ ਇਹ ਹੀ ਆਪਣੇ ਆਪ ਵਿਚ ਬਹੁਤ ਵੱਡੀ ਗੱਲ ਸਮਝੀ ਜਾਣੀ ਚਾਹੀਦੀ ਹੈ ਪਰ ਜੇ ਇਸ ਮਹੱਲ ਵਿਚ ਸੰਸਾਰ ਪ੍ਰਸਿਧ ਸੰਗ੍ਰਹਿਆਲਾ ਹੋਵੇ ਤਾਂ ਹੋਰ ਗਲ ਵਧੀਆ ਬਣਦੀ ਹੈ। ਸਿਆਲ ਮਹੱਲ ਰੂਸ ਦੇ ਇਤਿਹਾਸ ਵਿਚ ਬਹੁਤ ਮਹੱਤਵਪੂਰਨ ਭੂਮਿਕਾ ਵਾਲੀ ਥਾਂ ਹੈ। ਕਈਆਂ ਏਕੜਾਂ ਵਿਚ ਨੀਵਾ ਦਰਿਆ ਦੇ ਕੰਢੇ ਤੇ ਉਸਰੇ ਇਸ ਮਹੱਲ ਤੋਂ ਸਦੀਆਂ ਤਕ ਰੂਸ ਦਾ ਰਾਜ ਪ੍ਰਬੰਧ ਚਲਾਇਆ ਜਾਂਦਾ ਰਿਹਾ। ਕਿਸਾਨਾਂ ਨੂੰ ਭੁਖੇ ਮਾਰ ਕੇ ਉਹਨਾਂ ਤੋਂ ਹਫਤੇ ਵਿਚ ਛੇ-ਛੇ ਦਿਨ ਵਗਾਰਾਂ ਲੈ ਲੈ ਕੇ ਰਾਠਾਂ ਨੇ ਲੁਟਿਆ ਅਤੇ ਇਸ ਲੁਟ ਦੀ ਦੌਲਤ ਦਾ ਵਡਾ ਹਿਸਾ ਸਿਆਲ ਮਹੱਲ ਵਿਚ ਆਉਂਦਾ ਰਿਹਾ। ਕਦੀ ਜ਼ਮਾਨਾ ਸੀ ਇਸ ਮਹੱਲ ਦੀ ਯਾਤਰਾ ਲੈਣੀ ਵੀ ਇਕ ਸਰਟੀਫੀਕੇਟ ਸਮਝਿਆ ਜਾਂਦਾ ਸੀ।

ਸੰਨ ੧੯੧੭ ਨੂੰ ਉਦੋਂ ਰੂਸ ਵਿਚ ੨੫ ਅਕਤੂਬਰ ਦਾ ਦਿਨ ਸੀ। ਅਧੀ ਰਾਤ ਤੋਂ ਬਾਦ, ਸਵੇਰੇ ਹੀ ਲੈਨਿਨ ਦੀ ਅਗਵਾਈ ਵਿਚ ਬਾਲਸ਼ਵਿਕ ਇਨਕਲਾਬੀਆਂ ਨੇ ਵੱਖ ਵੱਖ ਥਾਵਾਂ ਤੇ ਕਬਜ਼ੇ ਸ਼ੁਰੂ ਕਰ ਦਿਤੇ ਸਨ। ਇਸ ਸਿਆਲ ਮਹੱਲ ਤੇ ਸੰਪੂਰਨ ਕਬਜ਼ੇ ਨਾਲ ਹੀ ਕੁਲ ਸੱਤਾ ਇਨਕਲਾਬੀਆਂ ਹੱਥ ਆਉਣੀ ਸੀ। ਅੱਜ ਹੀ ਇਹ ਕਾਰਜ ਸਿਰੇ ਚੜ੍ਹਣਾ ਸੀ। ਇਕ ਸਮੁੰਦਰੀ ਜੰਗੀ ਜਹਾਜ਼ ਜਿਸ ਦਾ ਨਾਮ ਅਰੋਰਾ ਸੀ ਨੀਵਾ ਦਰਿਆ ਵਿਚ ਖੜਾ ਸੀ। ਪਹਿਲੇ ਮਿਥੇ ਪ੍ਰੋਗਰਾਮ ਅਨੁਸਾਰ ਰਾਤ ਦੇ ਨੌਂ ਵਜੇ ਇਸ ਜਹਾਜ਼ ਅਰੋਰਾ ਦੀਆਂ ਤੋਪਾਂ ਨੇ ਗੋਲਿਆਂ ਦੀ ਬਾੜ ਮਾਰ ਕੇ ਜ਼ਬਰਦਸਤ ਗਰਜ ਪੈਦਾ ਕੀਤੀ। ਇਹ ਭਰਪੂਰ ਹਮਲੇ ਦਾ ਸੰਕੇਤ ਸੀ। ਪੰਜ ਘੰਟੇ ਦੀ ਫੈਸਲਾਕੁਨ ਲੜਾਈ ਪਿਛੋਂ ਸਵੇਰੇ ਦੋ ਵਜੇ ਇਨਕਲਾਬੀ ਫੌਜੀਆਂ, ਜਹਾਜ਼ੀਆਂ ਅਤੇ ਲੋਕਾਂ ਦਾ ਸਿਆਲ ਮਹਲ ਤੇ ਕਬਜ਼ਾ ਹੋ ਗਿਆ। ਉਨ੍ਹਾਂ ਅਸਥਾਈ ਸਰਕਾਰ ਦੇ ਮੰਤਰੀਆਂ ਨੂੰ ਕੈਦ ਕਰ ਲਿਆ। ਇਸ ਤਰ੍ਹਾਂ ਇਕ ਜੁਗ ਪਲਟ ਗਿਆ।

ਇਸ ਪਿਛੋਕੜ ਨੂੰ ਧਿਆਨ ਵਿਚ ਰਖਕੇ ਅਸੀਂ ਸਿਆਲ ਮਹਲ ਵਿਚ ਦਾਖਲ ਹੋਏ।

ਰੂਸ ਵਿਚ ਸਿਆਲ ਮਹਲ ਤੇ ਕਬਜ਼ੇ ਤੋਂ ਪਹਿਲਾਂ ਇਨਕਲਾਬੀ ਘਟਨਾਵਾਂ ਉਦੋਂ ਦੇ ਰੂਸੀ ਕੈਲੰਡਰ ਅਨੁਸਾਰ ੨੫ ਅਕਤੂਬਰ ੧੯੧੭ ਨੂੰ ਸ਼ੁਰੂ ਹੋਈਆਂ ਸਨ ਇਸ ਕਰਕੇ ਇਨਕਲਾਬ ਦਾ ਨਾਮ 'ਅਕਤੂਬਰ ਇਨਕਲਾਬ' ਪ੍ਰਸਿੱਧ ਹੋ ਗਿਆ ਪਰ ਅਜਕਲ ਇਹ ਅਕਤੂਬਰ ਇਨਕਲਾਬ ਦਾ ਦਿਨ ੭ ਨਵੰਬਰ ਨੂੰ ਮਨਾਇਆ ਜਾਂਦਾ ਹੈ। ਕਾਰਨ ਇਹ ਹੈ ਕਿ ਜਦੋਂ ਇਹ ਘਟਨਾਵਾਂ ਹੋਈਆਂ ਉਦੋਂ ਰੂਸ ਵਿਚ ਪੁਰਾਣੇ ਈਸਾਈਆਂ 'ਰੂਸੀ ਆਰਥੋਡਾਕਸ ਚਰਚ' ਦੀ ਰਵਾਇਤ ਅਨੁਸਾਰ ਜੂਲੀਅਨ ਕੈਲੰਡਰ ਵਰਤਿਆ ਜਾਂਦਾ ਸੀ।

ਪਰ ਬਾਕੀ ਦੁਨੀਆ ਵਿਚ ਵਰਤਿਆ ਜਾਂਦਾ ਈਸਵੀ ਸਾਲ, ਯੂਰਪ ਦਾ ਗਰੀਗੋਰੀਅਨ ਕਲੰਡਰ ਇਸ ਤੋਂ ੧੩ ਦਿਨ ਅਗੇ ਹੈ। ਸੋ ਜਦੋਂ ੧੪ ਫਰਵਰੀ ੧੯੧੮ ਨੂੰ ਤਾਰੀਖਾਂ ਦੀ ਮੁੜ ਤੋਂ ਸੋਧ ਕੀਤੀ ਗਈ ਤਾਂ ਇਹ ੨੫ ਅਕਤੂਬਰ ਦਾ ਮਹਾਨ ਦਿਨ ੭ ਨਵੰਬਰ ਬਣ ਗਿਆ।

ਜਿਹੜੇ ਜੰਗੀ ਜਹਾਜ਼ ਅਰੋਰਾ ਤੋਂ ਗੋਲਿਆਂ ਦੀ ਬਾੜ ਮਾਰੀ ਗਈ ਸੀ ਉਹ ਇਤਿਹਾਸਕ ਮਹੱਤਤਾ ਵਾਲਾ ਉੱਚਾ ਸਨਮਾਨ ਪ੍ਰਾਪਤ ਕਰਕੇ ਅੱਜ ਵੀ ਨੀਵਾ ਦਰਿਆ ਵਿਚ ਲਿਸ਼ਕਿਆ ਪੁਸ਼ਕਿਆ ਖੜਾ ਹੈ ਅਤੇ ਹਰ ਯਾਤਰੀ ਉਹਦੇ ਦਰਸ਼ਨ ਕਰਦਾ ਹੈ। ਇਸ ਜਹਾਜ਼ ਨੂੰ ਵੇਖਦਿਆਂ ਬਦੋਬਦੀ ਇਤਿਹਾਸ ਦਾ ੭੦ ਸਾਲ ਪੁਰਾਣਾ ਘਟਨਾ ਚੱਕਰ ਅੱਖਾਂ ਅਗੇ

ਘੁੰਮ ਜਾਂਦਾ ਹੈ। ਇਹ ਜਹਾਜ਼ ਹੁਣ ਜੰਗ ਵਿਚ ਨਹੀਂ ਜਾਂਦਾ ਇਤਿਹਾਸ ਵਿਚ ਇਕ ਫਖਰ ਯੋਗ ਕਾਰਨਾਮਾ ਇਸ ਨੂੰ ਅਮਰ ਕਰ ਗਿਆ ਹੈ।

ਜਦੋਂ ਅਸੀਂ ਸਿਆਲ ਮਹਲ ਵਿਚ ਹਰਮੀਤਿਜ ਨੂੰ ਵੇਖਣ ਗਏ ਤਾਂ ਸਿਆਲ ਮਹੱਲ ਦੀ ਮਹੱਤਤਾ ਭਾਰੂ ਸੀ। ਉਂਜ ਜਿਥੇ ਦੇ ਗਿਰਜੇ ਵੀ ਸੰਸਾਰ ਪ੍ਰਸਿੱਧ ਹੋਣ ਉਥੋਂ ਦਾ ਅਜਾਇਬ ਘਰ ਸੰਸਾਰ ਪ੍ਰਸਿੱਧ ਹੋਣਾ ਕਿਹੜੀ ਵੱਡੀ ਗੱਲ ਸੀ। ਪਰ ਅੰਦਰ ਵੜਦਿਆਂ ਹੀ ਸੰਕਲਪ ਬਦਲ ਗਿਆ ਸੀ।

ਨਾ ਤਾਂ ਸਿਆਲ ਮਹਲ ਆਮ ਸੰਸਾਰ ਪ੍ਰਸਿੱਧ ਮਹੱਲ ਸੀ ਨਾ ਹੀ ਹਰਮੀਟਿਜ ਸੰਸਾਰ ਪ੍ਰਸਿੱਧ ਸੰਗ੍ਰਹਿਆਲਾ ਸੀ। ਹੋ ਸਕਦਾ ਹੈ ਸਾਡਾ ਮਹੱਲਾਂ ਬਾਰੇ ਜ਼ਿਆਦਾ ਤਜਰਬਾ ਨਾ ਹੋਵੇ। ਇਹ ਮਹੱਲ ਦੇ ਹਵੇਲੀਆਂ ਵਰਗੇ ਕਮਰੇ ਲੰਮੀਆਂ ਚੌੜੀਆਂ ਬਾਹੀਆਂ, ਉੱਚੇ ਛੱਤ, ਵੱਖ ਵੱਖ ਤਰ੍ਹਾਂ ਦੇ ਪੱਥਰਾਂ ਦੇ ਫ਼ਰਸ਼, ਲੰਮੇ ਚੌੜੇ ਵਰਾਂਡੇ, ਉਪਰ ਥਲੇ ਜਾਂਦੀਆਂ ਚੌੜੀਆਂ ਪੌੜੀਆਂ ਜਗਮਗਾਉਂਦੇ ਫਾਨੂਸ, ਥਾਂ ਥਾਂ ਸੋਨੇ ਚਾਂਦੀ ਦੀ ਜੜਤ ਤੇ ਹੋਰ ਬਹੁਤ ਕੁਝ ਇਕ ਲੰਮਾ ਨਾ ਮੁਕਣ ਵਾਲਾ ਸਿਲਸਲਾ ਸੀ। ਜ਼ਾਰ ਪਾਤਸ਼ਾਹਾਂ ਨੇ ਲੰਮਾ ਸਮਾਂ ਬੇ-ਰੋਕ ਰਾਜ ਕੀਤਾ ਸੀ ਅਤੇ ਏਨੀ ਦੌਲਤ ਉਹਨਾਂ ਜਮਾਂ ਕੀਤੀ ਸੀ ਜਿੰਨਾ ਝੂਠ ਬੋਲ ਲਿਆ ਜਾਵੇ। ਕਿਸਾਨਾਂ ਦੀ ਮਿਹਨਤ ਚੂਸ ਚੂਸ ਕੇ ਹਫਤੇ ਵਿਚ ਛੇ ਛੇ ਦਿਨ ਦੀ ਵਗ ਰ ਲੈ ਲੈ ਕੇ, ਮਜ਼ਦੂਰਾਂ ਨੂੰ ਗਰੀਬ ਹਾਲ ਛੱਡਕੇ ਉਹਨਾਂ ਦੌਲਤ ਇਕੱਠੀ ਕੀਤੀ ਅਤੇ ਉਹਨਾਂ ਦੀ ਹਰ ਗੱਲ ਵਿਚ ਸੰਸਾਰ ਵਿਚ ਸਭ ਤੋਂ ਉਚੇ ਹੋਣ ਦੀ ਰੁਚੀ ਸੀ। ਇਸ ਮੰਤਵ ਵਾਸਤੇ ਉਹਨਾਂ ਦਾ ਸਹਿਯੋਗੀ ਤਗੜਾ ਜਾਗੀਰਦਾਰੀ ਟੋਲਾ ਸੀ। ਜੇ ਜ਼ਾਰ ਏਨੀ ਦੌਲਤ ਇਕੱਠੀ ਕਰਨ ਵਾਸਤੇ ਲੋਕਾਂ ਦੀ ਏਨੀ ਚਮੜੀ ਨਾ ਉਦੇੜਦੇ ਤਾਂ ਰੂਸ ਵਿਚ ਕਦੇ ਇਨਕਲਾਬ ਨਾ ਆਉਂਦਾ ਨਾ ਸਮਾਜਵਾਦ ਦਾ ਸੁਪਨਾ ਪੂਰਾ ਹੁੰਦਾ। ਜਦੋਂ ਕਾਰਲ ਮਾਰਕਸ ਨੇ ਭਵਿਖ ਬਾਣੀ ਕੀਤੀ ਕਿ ਇਨਕਲਾਬ ਸਭ ਤੋਂ ਪਹਿਲਾਂ ਰੂਸ ਵਿਚ ਆਵੇਗਾ ਤਾਂ ਉਸ ਨੂੰ ਰੂਸ ਦੇ ਸਮਾਜੀ ਤੇ ਆਰਥਕ ਹਾਲਾਤ ਪਰਤੱਖ ਤੌਰ ਤੇ ਇਹ ਦਰਸਾ ਰਹੇ ਸਨ ਕਿ ਇਸ ਤੋਂ ਉਰੇ ਕੋਈ ਗੱਲ ਨਹੀਂ ਹੋਣੀ।

ਕਮਾਲ ਦੀ ਜਿਹੜੀ ਗੱਲ ਨੋਟ ਕਰਨ ਵਾਲੀ ਸੀ ਉਹ ਇਹ ਕਿ ਲੋਕਾਂ ਦੇ ਦਿਲਾਂ ਵਿਚ ਜ਼ਾਰ ਪ੍ਰਤੀ ਘਿਰਨਾ ਸੀ ਅਤੇ ਹਥਿਆਰਬੰਦ ਬਗਾਵਤ ਰਾਹੀਂ ਉਹਨਾਂ ਸੱਤਾ ਪ੍ਰਾਪਤ ਕੀਤੀ ਪਰ ਉਹਨਾਂ ਬਾਦ ਵਿਚ ਇਸ ਇਮਾਰਤ ਨੂੰ ਕਿਵੇਂ ਸੰਭਾਲ ਕੇ ਰਖਿਆ ਹੈ ਜੂੰ ਦੀ ਤੂੰ ਜਾਂ ਉਸ ਨਾਲੋਂ ਵੀ ਵਧ ਸੰਭਾਲ ਕੇ ਇਹ ਸਮਝਕੇ ਕਿ ਇਹ ਲੋਕਾਂ ਦੀ ਜਾਇਦਾਦ ਹੈ ਲੋਕਾਂ ਕੋਲ ਵਾਪਸ ਆ ਗਈ ਹੈ।

ਹਰਮੀਟਿਜ ਸੰਗ੍ਰਹਿਆਲਾ ਬਾਰੇ ਮਨ ਵਿਚ ਸੰਕਲਪ ਸੀ ਕਿ ਮਹਾਨ ਵਰਤਾਰਾ ਵੇਖਣ ਚਲੇ ਹਾਂ। ਜਦੋਂ ਕਿਸੇ ਗੱਲ ਦੀ ਮਹਾਨਤਾ ਬਾਰੇ ਪਹਿਲਾਂ ਹੀ ਮਨ ਵਿਚ ਸੰਕਲਪ ਹੋਵੇ ਤਾਂ ਵੇਖਣ ਤੇ ਹੈਰਾਨੀ ਨਹੀਂ ਹੁੰਦੀ ਪਰ ਇਸ ਸੰਗ੍ਰਹਿਆਲਾ ਦਾ ਕੁਝ ਹੀ ਭਾਗ ਵੇਖ ਕੇ ਅਸੀਂ ਚਕ੍ਰਿਤ ਹੀ ਰਹਿ ਗਏ। ਕਾਰਨ ਇਹ ਸੀ ਕਿ ਦੁਨੀਆ ਦੇ ਹੋਰ ਸੰਗ੍ਰਹਿਆਲੇ,ਸਮੇਤ ਲੰਡਨ ਦੇ ਅਸਾਂ ਵੇਖੇ ਹਨ ਬਹੁਤ ਮਹਾਨ ਹਨ ਅਤੇ ਅਣਗਿਣਤ ਵਸਤੂਆਂ ਦੁਨੀਆਂ ਦੀਆਂ ਉਥੇ ਪਈਆਂ ਹਨ ਬਹੁਤ ਜਾਣਕਾਰੀ ਮਿਲਦੀ ਹੈ ਪਰ ਹਰਮੀਟਿਜ ਵੇਖਦਿਆਂ ਜੋ ਅੱਖਾਂ ਦੀ ਤ੍ਰਿਪਤੀ ਅਤੇ ਮਨ ਦੀ ਸੰਤੁਸ਼ਟੀ ਹੋਈ। ਜਿਵੇਂ ਉਥੇ ਇਕ ਵਸਤੂ ਨੂੰ ਵੇਖਦਿਆਂ ਹਿਲਣ ਨੂੰ ਜੀਅ ਨਾ ਕਰੇ ਉਹ ਇਸ ਦੀ ਹੀ ਵਿਸ਼ੇਸ਼ਤਾ ਸੀ। ਇਹ ਜਿੰਨਾ ਕੁ ਅਸੀਂ ਵੇਖਿਆ ਕਲਾ ਦਾ ਅਦੁੱਤੀ ਭੰਡਾਰ ਸੀ। ਜਰਮਨ, ਫਰਾਂਸ, ਹਾਲੈਂਡ, ਸਪੇਨ, ਇਟਲੀ ਆਦਿ ਯੂਰਪ ਦੇ ਪਰਮੁਖ ਕਲਾ ਪ੍ਰਸਿਧ ਦੇਸ਼ਾਂ ਦੇ ਨਾਮਵਰ ਕਲਾਕਾਰਾਂ ਦੇ ਬੁਰਸ਼ਾਂ ਨਾਲ ਬਣੇ ਅਣਗਿਣਤ ਤੇਲ ਚਿਤ੍ਰ ਬਹੁਤ ਸਜੀਵ ਰੂਪ ਵਿਚ ਇਥੇ ਇਕਤਰਤ ਹਨ। ਲੰਮ ਸਲਮੇ ਬਰਾਂਡੇ ਇਹਨਾਂ ਨਾਲ ਭਰੇ ਹਨ। ਗੁਰੂ ਅਰਜਨ ਦੇਵ ਜੀ ਦੇ ਇਕ ਸ਼ਬਦ ਦੀ ਤੁਕ ਹੈ "ਯਾਰ ਵੇ ਹਿਕ ਡੂੰ ਹਿਕਿ ਚਾੜੇ, ਹਉ ਕਿਸੁ ਚਿਤੇਹੀਆ" ਅਰਥਾਤ ਸਖੀਆਂ ਇਕ ਤੋਂ ਇਕ ਗੁਣਾਂ ਵਿਚ ਚੜ੍ਹਦੀਆਂ ਹਨ ਮੈਂ ਕਿਸ ਦੇ ਚੇਤੇ ਆ ਸਕਦੀ ਹਾਂ। ਇਹ ਪੇਂਟਿੰਗਜ਼ ਵੇਖ ਕੇ ਮੈਨੂੰ ਹਿਕ ਡੂੰ ਹਿਕਿ ਚਾੜੇ ਨਵੇਂ ਸੰਕਲਪ ਵਿਚ ਚੇਤੇ ਆਇਆ। ਇਕ ਇਕ ਪੇਂਟਿੰਗ ਹਿਲਣ ਨਹੀਂ ਸੀ ਦੇ ਰਹੀ। ਕਿਵੇਂ ਰੰਗਾਂ ਦਾ ਸੁਮੇਲ ਕੀਤਾ ਗਿਆ ਸੀ। ਵੱਖ ਵੱਖ ਕਲਾਕਾਰਾਂ ਦੀ ਆਪਣੀ ਸ਼ੈਲੀ ਸੀ। ਚਿਤਰ ਏਨੇ ਜਾਨਦਾਰ ਸਨ ਕਿ ਬੰਦਾ ਭੁਲ ਜਾਵੇ ਕਿ ਜੀਂਦਾ ਵਿਅਕਤੀ ਦੇਖ ਰਹੇ ਹਾਂ ਜਾਂ ਚਿੱਤਰ। ਜ਼ਿੰਦਗੀ ਦਾ ਕੋਈ ਪਹਿਲੂ ਨਹੀਂ ਸੀ ਜੋ ਇਹਨਾਂ ਵਿਚ ਸਮੋਇਆ ਨਾ ਹੋਵੇ ਅਤੇ ਕਲਾਕਾਰਾਂ ਨੇ ਅਪਣੇ ਨਵੇਂ ਨਵੇਂ ਵਿਚਾਰਾਂ ਨੂੰ ਕੈਨਵਸ ਤੇ ਰੂਪਮਾਨ ਕੀਤਾ ਸੀ। ਇਥੇ ਰੂਸ ਵਲੋਂ ਲੜੀਆਂ ਗਈਆਂ ਲੜਾਈਆਂ ਦੇ ਬਹੁਤ ਵਿਸ਼ਾਲ ਚਿਤ੍ਰ ਵੀ ਸਨ। ਜੰਗ ਦੀ ਵਿਸ਼ਾਲਤਾ ਨੂੰ ਬਾਰੀਕੀ ਨਾਲ ਦਰਸਾਉਂਦੇ ਜਿਵੇਂ ਬਹੁਤ ਵਡੇ ਚੌੜੇ ਲੈਨਜ਼ ਦੁਆਰਾ ਰੰਗੀਨ ਫੋਟੋ ਖਿੱਚੀ ਹੋਈ ਹੋਵੇ। ਬਹੁਤ ਵੱਡੀਆਂ ਤਸਵੀਰਾਂ ਨਾਲ ਬਹੁਤ ਛੋਟੇ ਸਾਈਜ਼ ਦੀਆਂ ਕ੍ਰਿਤਾਂ ਵੀ ਸਨ। ਇਥੇ ਪੋਰਟਰੇਟ ਵੀ ਸਨ। ਇਕ ਤਸਵੀਰ ਜੋ ਮੇਰੇ ਮਨ ਵਿਚ ਉਤਰ ਕੇ ਅਭੁਲ ਬਣ ਗਈ ਹੈ ਉਹ ਸੀ ਸ਼ਿਕਾਰੀ ਦਾ ਮੁਕਦਮਾ **Hunter's Trial** : ਇਹ ਆਪਣੇ ਥੀਮ ਕਰਕੇ ਹੀ ਬਹੁਤ ਭਾ ਗਈ ਹੈ। ਜੋ ਸੁਣਿਆ ਉਹਦੀ ਬਾਦ ਵਿਚ ਪ੍ਰੋੜ੍ਹਤਾ ਨਹੀਂ ਕਰਵਾ ਸਕਿਆ ਕਿ ਇਸ ਸ਼ਾਹਕਾਰ ਦੀ ਕਰਤਾ ਮਸ਼ਹੂਰ ਫਰਾਂਸੀਸੀ ਜਰਨੈਲ ਨੈਪੋਲੀਅਨ ਦੀ ਪਤਨੀ ਸੀ। ਹੋ ਸਕਦਾ ਹੈ ਕੋਈ ਹੋਰ ਹੋਵੇ ਪਰ ਚਿੱਤਰ ਵਿਚ

ਇਹ ਦਰਸਾਇਆ ਗਿਆ ਹੈ ਜੰਗਲ ਦੇ ਜਾਨਵਰ ਇਕ ਸ਼ਿਕਾਰੀ ਇਨਸਾਨ ਤੇ ਮੁਕੱਦਮਾ ਚਲਾਉਂਦੇ ਹਨ ਕਿ ਇਹ ਇਨਸਾਨ ਦੀ ਨਸਲ ਅਪਣੇ ਸਵਾਦ ਵਾਸਤੇ ਜੰਗਲ ਦੇ ਜਾਨਵਰਾਂ ਦਾ ਕਤਲ ਕਰਦੀ ਹੈ। ਚਿਤ੍ਰ ਵਿਚ ਜੰਗਲ ਦੇ ਵੱਖ ਵੱਖ ਜਾਨਵਰ ਜੀਊਰੀ ਬਣ ਕੇ ਬੈਠੇ ਹਨ। ਮੁਕਦਮਾ ਚਲ ਰਿਹਾ ਹੈ ਅਤੇ ਸ਼ਿਕਾਰੀ ਮਨੁੱਖ ਨੂੰ ਬੰਨ੍ਹ ਕੇ ਮੁਲਜ਼ਿਮ ਦੇ ਕਟਹਿਰੇ ਵਿਚ ਖੜ੍ਹਾ ਕੀਤਾ ਗਿਆ ਹੈ। ਸੱਚ ਮੁੱਚ ਇਸ ਇਨਸਾਨ ਨੇ ਕੀਤੇ ਕੁਕਰਮਾਂ ਦਾ ਹਿਸਾਬ ਕੀਤਾ ਜਾਣਾ ਬਣਦਾ ਹੈ। ਜਿਸਨੂੰ ਪਰਮਾਤਮਾ ਨੇ ਕੁਲ ਜੂਨਾਂ ਦੀ ਸਿਕਦਾਰੀ ਬਖਸ਼ੀ ਸੀ ਸਭ ਤੋਂ ਉੱਤਮ ਬਣਾਇਆ ਉਹ ਆਪਣੇ ਤਾਬੇ ਦੂਸਰੀਆਂ ਜੂਨਾਂ ਨੂੰ ਜੀਭ ਦੇ ਸਵਾਦ ਵਾਸਤੇ ਮਾਰ ਕੇ ਖਾਣ ਲਗ ਪਿਆ। ਇਸੇ ਪਰਸੰਗ ਵਿਚ ਮੈਨੂੰ ਇਕ ਕਵਿਤਾ ਯਾਦ ਆਈ। 'ਪੰਛੀਆਂ ਦੀ ਅਪੀਲ' ਸਿਰਲੇਖ ਹੇਠ ਰਘਬੀਰ ਸਿੰਘ 'ਬੀਰ' ਦੁਆਰਾ ਲਿਖੀ ਪਹਿਲੋਂ ਕਿਤੇ ਪ੍ਰੀਤ ਲੜੀ ਵਿਚ ਛਪੀ ਸੀ ਫੇਰ ਕਈ ਉਤਾਰੇ ਹੋਏ।

ਅਸੀਂ ਗਰੀਬ ਨਿਮਾਣੇ ਪੰਛੀ, ਮੂੰਹੋਂ ਬੋਲ ਨਾ ਸਕੀਏ।
ਐ ਇਨਸਾਨ ਰਹਿਮ ਤੇਰੇ ਵਲ, ਕਦ ਦੇ ਬਿਟ ਬਿਟ ਤਕੀਏ।
ਰੰਗ ਬਰੰਗੀ ਪਹਿਨ ਪੁਸ਼ਾਕਾਂ, ਦੁਨੀਆ ਅਸੀਂ ਸਜਾਈਏ
ਵੰਨ-ਸੁਵੰਨੇ ਮਿੱਠੇ ਮਿੱਠੇ, ਗੀਤ ਖੁਸ਼ੀ ਦੇ ਗਾਈਏ
ਖਾਈਏ ਪੀਏ ਰੱਬ ਦਾ ਦਿੱਤਾ, ਖਿਦਮਤ ਤੇਰੀ ਕਰੀਏ
ਹੈ ਕੇਡੀ ਇਹ ਬੇਇਨਸਾਫੀ ਤੇਰੇ ਹਥੋਂ ਮਰੀਏ
ਕਦੀ ਅਸਾਡੀਆਂ ਉਡਦੀਆਂ ਡਾਰਾਂ, ਗੋਲੀ ਮਾਰ ਉਡਾਵੇਂ।
ਕਦੀ ਕਲੋਲ ਕਰਦਿਆਂ ਸਾਨੂੰ, ਟਾਹਣੀਆ ਤੋਂ ਪਟਕਾਵੇਂ।
ਬੱਚੇ ਕਦੀ ਮਾਸੂਮ ਅਸਾੜੇ, ਚੁੰਗਾਂ ਲੈਂਦੇ ਲੈਂਦੇ।
ਹੋ ਕੇ ਜ਼ੁਲਮ ਨਿਸ਼ਾਨਾ ਤੇਰਾ, ਕਦਮਾਂ ਤੇ ਢਹਿ ਪੈਂਦੇ।
ਕਈ ਅਸਾਡੀਆਂ ਵਧਦੀਆਂ ਕੌਮਾਂ, ਉਜੱੜ ਪੁੱਜੜ ਗਈਆਂ।
ਕਈ ਅਸਾਡੀਆਂ ਸੋਹਣੀਆਂ ਨਸਲਾਂ, ਅਸਲੋਂ ਹੀ ਮਿਟ ਗਈਆਂ।
ਜਿਸ ਰੱਬ ਨੂੰ ਸਭਨਾਂ ਵਿਚ ਦੱਸੇਂ, ਸਾਡੇ ਵਿਚ ਵੀ ਵੱਸੇ।
ਸਾਨੂੰ ਜਦ ਫੜ ਫੜ ਕੇ ਕੋਹੇਂ ਅਕਲ ਤੇਰੀ ਤੇ ਹੱਸੇ।
ਕਦੀ ਸੋਚਿਆ ਈ ਦਿਲ ਤੇਰਾ, ਕਿਸ ਲਈ ਚੈਨ ਨਾ ਪਾਵੇ।
ਤੇਰੀ ਬੇਇਨਸਾਫੀ ਤੇਰੇ ਮੁੜ ਮੁੜ ਅੱਗੇ ਆਵੇ।

ਹੈਰਾਨੀ ਅਤੇ ਖੁਸ਼ੀ ਹੋਈ ਕਿ ਰੂਸ ਵਰਗੇ ਦੇਸ਼ ਵਿਚ ਅਜਿਹਾ ਕੋਮਲ ਭਾਵੀ ਅਹਿੰਸਾਵਾਦੀ ਵਿਸ਼ੇ ਨੂੰ ਰੂਪਮਾਨ ਕਰਦਾ ਚਿੱਤਰ ਵੀ ਲਗ ਸਕਦਾ ਹੈ।

ਇਸ ਸੰਗ੍ਰਹਿਆਲਾ ਦੀਆਂ ਵਸਤੂਆਂ ਬਾਰੇ ਤਕਨੀਕੀ ਅਤੇ ਤੱਥਾਤਮਕ ਜਾਣਕਾਰੀ ਕੋਈ ਮਾਹਿਰ ਹੀ ਦੇ ਸਕਦਾ ਹੈ ਪਰ ਇਥੇ ਇਹ ਹੀ ਕਹਿ ਦੇਣਾ ਬਣਦਾ ਹੈ ਕਿ ਇਸ ਦਾ ਪਰਭਾਵ ਇਨਾ ਤੀਬਰ ਸੀ ਕਿ ਧੁਰ ਅੰਤਰ ਤਕ ਅਨੰਦ ਅਤੇ ਸੁਆਦ ਹੀ ਆ ਰਿਹਾ ਸੀ। ਇਕ ਅਦਭੁਤ ਕ੍ਰਿਸ਼ਮਾ ਹੋ ਰਿਹਾ ਸੀ। ਸਾਰੇ ਦਰਸ਼ਕਾਂ ਦੀ ਇਹ ਰਾਇ ਸੀ ਕਿ ਹੁਣ ਤਕ ਕੀਤੇ ਰੂਸ ਦੇ ਦੌਰੇ ਨੂੰ ਛੱਡ ਵੀ ਦਿਤਾ ਜਾਂਦਾ ਤੇ ਇਕੱਲਾ ਹੀ ਇਹ ਸੰਗ੍ਰਹਿਆਲਾ ਹੀ ਵੇਖਿਆ ਜਾਂਦਾ ਤਾਂ ਵੀ ਇਹ ਸੌਦਾ ਲਾਹੇਵੰਦਾ ਸੀ। ਪਰ ਸਿਤਮ ਜ਼ਰੀਫੀ ਵੇਖੋ ਕਿ ਅਸੀਂ ਲੈਨਿਨਗਰਾਦ ਵਿਚ ਅੰਤਮ ਦਿਨ ਦੇ ਕੁਝ ਘੰਟੇ ਹੀ ਇਥੇ ਲਾ ਸਕੇ। ਪਾਠਕਾਂ ਨਾਲ ਇਨਸਾਫ ਤਾਂ ਹੀ ਹੋ ਸਕਦਾ ਸੀ ਜੇ ਅਪਣੇ ਕੈਮਰੇ ਦੁਆਰਾ ਖਿਚੀਆਂ ਕੁਝ ਤਸਵੀਰਾਂ ਇਥੇ ਦਿਤੀਆਂ ਜਾਂਦੀਆਂ ਪਰ ਉਥੇ ਕੈਮਰਾ ਚਲਾਉਣ ਦੀ ਮਨਾਹੀ ਸੀ। ਫਲੈਸ਼ ਕਾਰਨ ਤਸਵੀਰਾਂ ਤੇ ਅਸਰ ਪੈਣਾ ਸੀ। ਚਿਤ੍ਰਕਾਰੀ ਦੀ ਦੁਨੀਆ ਨਾਲ ਸਾਡਾ ਆਮ ਪੰਜਾਬੀਆਂ ਦਾ ਵਾਹ ਘੱਟ ਹੀ ਪੈਂਦਾ ਹੈ ਸ਼ਾਇਦ ਇਹ ਵੀ ਕਾਰਨ ਸੀ ਕਿ ਇਹ ਪ੍ਰਦਰਸ਼ਨੀ ਕਿਸੇ ਗੈਬੀ ਚਮਤਕਾਰ ਵਾਂਗ ਝਕਝੋਰ ਰਹੀ ਸੀ। ਸੱਚੀ ਗੱਲ ਤਾਂ ਇਹ ਹੈ ਕਿ ਜੋ ਕੁਝ ਅਸੀਂ ਵੇਖਿਆ ਅਤੇ ਮਹਿਸੂਸ ਕੀਤਾ ਉਹਨੂੰ ਸ਼ਬਦਾਂ ਦਾ ਰੂਪ ਦੇਣਾ ਔਖਾ ਕਾਰਜ ਹੈ ਬਸ ਕਬੀਰ ਜੀ ਦੀ ਇਕ ਤੁਕ ਮੁੜ ਇਸੇ ਪਰਸੰਗ ਵਿਚ ਯਾਦ ਆ ਰਹੀ ਹੈ :

ਕਹੁ ਕਬੀਰ ਗੂੰਗੈ ਗੁੜੁ ਖਾਇਆ
ਪੂਛੇ ਤੇ ਕਿਆ ਕਹੀਐ

ਚਿਤ੍ਰਾਂ ਤੋਂ ਇਲਾਵਾ ਹੋਰ ਕਲਾ ਵਸਤੂਆਂ ਸ਼ਾਹੀ ਸ਼ੌਕ ਅਤੇ ਜਲੌ ਨੂੰ ਦਰਸਾਂਦੀਆਂ ਇਥੇ ਹਨ। ਵੰਨ-ਸੁਵੰਨੀਆਂ ਕੁਰਸੀਆਂ ਤਖ਼ਤ ਬੱਘੀਆਂ ਅਤੇ ਹੋਰ ਬਹੁਤ ਕੁਝ ਛੱਤਾਂ ਤੇ ਵੀ ਚਿਤ੍ਰਕਾਰੀ ਹੈ। ਸਾਇੰਸ ਤਕਨਾਲੋਜੀ ਸਬੰਧੀ ਵਸਤਾਂ ਕਿਸੇ ਹੋਰ ਥਾਂ ਸਨ। ਇਸ ਸੰਗ੍ਰਹਿਆਲੇ ਦੀਆਂ ਪੂਰੀਆਂ ਵਸਤੂਆਂ ਦੇਖਣ ਵਾਸਤੇ ਬੰਦੇ ਦੀ ਪੂਰੀ ਉਮਰ ਹੀ ਚਾਹੀਦੀ ਹੈ। ਰੱਖੀਆਂ ਵਸਤੂਆਂ ਦੀ ਗਿਣਤੀ ੨੭ ਲੱਖ ਦੱਸੀ ਗਈ। ਸੰਨ ੧੭੬੪ ਵਿਚ ਜਦੋਂ ਰੂਸੀ ਮਲਕਾ ਮਹਾਨ ਕੈਥਰੀਨ ਨੇ ਇਹਦੀ ਬੁਨਿਆਦ ਰਖੀ ਤਾਂ ਕੇਵਲ ੨੨੫ ਚਿੱਤਰ ਉਸ ਰੱਖੇ ਜੋ ਉਹ ਜਰਮਨੀ ਵਿਚੋਂ ਖਰੀਦ ਕੇ ਲਿਆਈ ਸੀ। ਬਾਦ ਵਿਚ ਹੋਰ ਵਸਤੂਆਂ ਜੁੜਦੀਆਂ ਗਈਆਂ ਪਰ ਇਨਕਲਾਬ ਤਕ ਇਹਨਾਂ ਨੂੰ ਵੇਖਣ ਦਾ ਅਧਿਕਾਰ ਕੁਝ ਖਾਸ ਲੋਕਾਂ ਨੂੰ ਹੀ ਸੀ। ਇਹਦੇ ਵਿਚ ਸੋਹਲਵੀਂ ਸਦੀ ਤੋਂ ਲੈ ਕੇ ਵੀਹਵੀਂ ਸਦੀ ਦੇ ਸਭ ਸੰਸਾਰ ਪ੍ਰਸਿੱਧ ਚਿੱਤ੍ਰਕਾਰਾ ਦੇ ਸੰਸਾਰ ਪ੍ਰਸਿੱਧ ਚਿਤਰ ਹਨ ਅੱਜ ਇਥੇ ਦਰਸ਼ਕਾਂ ਦੀ ਇਕ ਭੀੜ ਇਥੇ ਬਣੀ ਹੀ ਰਹਿੰਦੀ ਹੈ।

ਲੈਨਿਨਗਰਾਦ ਦੀ ਯਾਤਰਾ ਕਲਾਮਈ ਸੋਹਜ ਸਵਾਦ ਭਰੀ ਸਾਬਤ ਹੋਈ। ਮੌਸਮ ਨੇ ਵੀ ਵਧੀਆ ਸਾਥ ਦਿਤਾ ਸੀ। ਗਰਮੀਆਂ ਹੁੰਦੀਆਂ ਤਾਂ ਹੋਰ ਬਾਗ ਤੇ ਵਧੀਆ ਬੁਤ ਵੇਖਣੇ ਸਨ ਪਰ ਅਜ ਕਲ ਉਹਨਾਂ ਨੂੰ ਆਉਂਦੀ ਬਰਫ ਤੋਂ ਬਚਾਉਣ ਲਈ ਲਕੜ ਦੇ ਖੋਲਾਂ ਨਾਲ ਢਕਿਆ ਜਾ ਰਿਹਾ

ਸੀ। ਆਦਮੀ ਦਾ ਅਜਿਹੀਆਂ ਚੀਜ਼ਾਂ ਵੇਖ ਕੇ ਰੱਜ ਤਾਂ ਹੁੰਦਾ ਨਹੀਂ ਅਸੀਂ ਅਜ ਦੀ ਰਾਤ ਰੇਲ ਫੜਕੇ ਸੋਵੀਅਤ ਯੂਨੀਅਨ ਦੀ ਹੁਣ ਵਾਲੀ ਰਾਜਧਾਨੀ ਮਾਸਕੋ ਨੂੰ ਚਲੇ ਜਾਣਾ ਸੀ। ਯਾਤਰਾ ਤੋਂ ਪਹਿਲਾਂ ਸਾਡਾ ਅੰਦਾਜ਼ਾ ਸੀ ਕਿ ਅਸੀਂ ਮਾਸਕੋ ਜ਼ਿਆਦਾ ਅਟਕਾਂਗੇ ਅਤੇ ਦੂਸਰੇ ਸ਼ਹਿਰ ਬੋਨਸ ਵਿਚ ਹੀ ਵੇਖਾਂਗੇ। ਪਰ ਮਾਸਕੋ ਅਸੀਂ ਤਾਸ਼ਕੰਦ ਅਤੇ ਲੈਨਿਨਗਰਾਦ ਬਾਦ ਜਾ ਰਹੇ ਸਾਂ। ਲੈਨਿਨਗਰਾਦ ਦੀਆਂ ਸੁਹਾਵਣੀਆਂ ਯਾਦਾਂ ਲੈ ਕੇ ਅਸੀਂ ਹੋਟਲ ਛਡਿਆ ਰਾਤ ਦਾ ਖਾਣਾ ਪੈਕ ਕਰਕੇ ਇਕਲੇ ਇਕਲੇ ਨੂੰ ਦੇ ਦਿਤਾ ਗਿਆ ਸੀ।

ਰੇਲਵੇ ਸਟੇਸ਼ਨ ਵੇਖ ਕੇ ਇੰਜ ਮਹਿਸੂਸ ਹੋਇਆ ਕਿ ਇਸ ਖੇਤਰ ਵਿਚ ਅਜੇ ਸੋਵੀਅਤ ਸਰਕਾਰ ਨੇ ਧਿਆਨ ਦੇਣਾ ਹੈ। ਅਸੀਂ ਕਾਫੀ ਭੀੜ ਜੇਹੀ ਵਿਚ ਫਸ ਗਏ ਸਾਂ। ਪਹਿਲਾਂ ਇਕ ਗੱਡੀ ਵਿਚ ਸਵਾਰ ਹੋਏ ਫੇਰ ਪਤਾ ਲਗਾ ਦੂਸਰੀ ਤੇ ਜ਼ਾਣਾ ਹੈ। ਸਟੇਸ਼ਨ ਤੇ ਚਾਨਣ ਵੀ ਘੱਟ ਸੀ ਤੇ ਸਾਮਾਨ ਢੇਰਾਂ ਦੇ ਢੇਰ। ਆਪਣਾ ਸਾਮਾਨ ਲਭਦਿਆਂ ਵੀ ਭਸੂੜੀ ਪਈ ਰਹੀ। ਸਾਨੂੰ ਸਾਡੇ ਡਬੇ ਦਸੇ ਗਏ। ਅਸੀਂ ਭਾਰਤੀਆਂ ਨੇ ਉਹਨਾਂ ਵਿਚ ਸਵਾਰ ਹੁੰਦਿਆਂ ਸਭ ਸੂਹਜ ਸਵਾਦ ਅਤੇ ਮਰਯਾਦਾ ਦੀਆਂ ਧੱਜੀਆਂ ਉਡਾ ਦਿਤੀਆਂ। ਗੱਡੀ ਚਲ ਵੀ ਪਈ ਕਈ ਭਦਰ ਪੁਰਸ਼ ਬਗੈਰ ਸੀਟਾਂ ਤੋਂ ਤੁਰੇ ਫਿਰਨ ਅਤੇ ਉਹਨਾਂ ਨੂੰ ਥਾਂ ਦਵਾਉਣ ਵਿਚ ਕੁਝ ਲੋਕਾਂ ਨੂੰ ਕਾਫੀ ਤਰਦਦ ਕਰਨਾ ਪਿਆ। ਰੇਲ ਗਡੀ ਵਿਚ ਕੂੱਪੇ ਬਣੇ ਸਨ ਜਿਨ੍ਹਾਂ ਵਿਚ ਚਾਰ ਯਾਤਰੀ ਦੋ ਉਪਰ ਦੋ ਥਲੇ ਸੌਂ ਸਕਦੇ ਸਨ। ਵੱਖ ਵੱਖ ਲਾਈਟਾਂ ਅਤੇ ਪਰਦਿਆਂ ਦਾ ਪਰਬੰਧ ਸੀ। ਗਰਮ ਕੰਬਲ ਤੇ ਨਰਮ ਬਿਸਤਰੇ ਲਗੇ ਹੋਏ ਸਨ। ਗਡੀ ਦੇ ਬਾਹਰਲੇ ਸ਼ੀਸ਼ਿਆਂ ਚੋਂ ਵੀ ਹਵਾ ਨਹੀਂ ਲੰਘ ਸਕਦੀ ਸੀ ਅਤੇ ਅੰਦਰੋਂ ਗੱਡੀ ਗਰਮ ਕੀਤੀ ਹੋਈ ਸੀ।

ਰੇਲ ਦੀ ਟਾਇਲਟ ਦੀ ਹਾਲਤ ਬਹੁਤ ਖਸਤਾ ਸੀ। ਪਾਣੀ ਡੁਲਾ ਹੋਇਆ ਤੇ ਗੰਦ ਪਿਆ ਹੋਇਆ। ਬਸ ਗੁਜ਼ਾਰਾ ਕਰਨ ਵਾਲੀ ਗਲ ਹੀ ਸੀ। ਵਿਚਾਰੀ ਜ਼ੋਇਆ ਰੇਖੀ ਤੋਂ ਰਹਿ ਨਾ ਹੋਇਆ। ਉਸ ਆਪ ਜਾ ਕੇ ਫਲ.ਸ਼ ਟੱਟੀ ਨੂੰ ਸਾਫ ਕੀਤਾ ਅਤੇ ਜਾਣ ਯੋਗ ਬਣਾਇਆ। ਰਾਤ ਬਹੁਤ ਗੂਹੜੀ ਨੀਂਦ ਆਈ ਸਵੇਰੇ ਜਦੋਂ ਜਾਗ ਆਈ ਤਾਂ ਅਸੀਂ ਮਾਸਕੋ ਦੇ ਨੇੜੇ ਹੀ ਸਾਂ। (ਚਲਦਾ)

# ਇਕ ਪੁਸਤਕ ਦੀ ਭਾਲ

ਕਈ ਸਾਲਾਂ ਤੋਂ ਮਹਾਨ ਰੂਸੀ ਕਵੀ ਅਲੈਗਜ਼ਾਂਦਰ ਪੁਸ਼ਕਿਨ ਦੀ ਯਾਦ ਵਿਚ ਬਣੇ ਅਜਾਇਬ ਘਰ ਦੇ ਕਰਮਚਾਰੀ ਇਕ ਪੁਸਤਕ ਦੀ ਭਾਲ ਕਰ ਰਹੇ ਸਨ। ਅੰਤ ਇਹ ਵਡਮੁਲੀ ਪੁਸ਼ਕਿਨ ਅਜਾਇਬ ਘਰ ਵਾਸਤੇ ਲਭ ਲਈ ਗਈ ਹੈ।

ਪੁਸ਼ਕਿਨ ਰੂਸ ਦਾ ਬਹੁਤ ਮਹਾਨ ਕਵੀ ਹੈ। ਜਨਮ ੧੭੯੯ ਈ: ਅਤੇ ਮੌਤ ੧੯੩੭ ਨੂੰ ਹੋਈ। ਉਸ ਦੀ ਮੌਤ ਇਕ ਸਾਜ਼ਸ਼ ਦਾ ਹੀ ਸਿੱਟਾ ਸੀ। ਦੋ ਜਣਿਆਂ ਦੀ ਲੜਾਈ ਦੀ ਖੇਡ 'ਡਿਯੂਲ' ਵਿਚ ਉਹ ਬੁਰੀ ਤਰ੍ਹਾਂ ਜ਼ਖਮੀ ਹੋ ਗਿਆ ਸੀ ਅਤੇ ਬਾਅਦ ਵਿਚ ਮਰ ਗਿਆ ਸੀ।

ਇਸ ਲੜਾਈ ਦੀ ਖੇਡ ਤੋਂ ਦੋ ਘੰਟੇ ਪਹਿਲਾਂ ਉਹ ਇਕ ਪੁਸਤਕ ਪੜ੍ਹ ਰਿਹਾ ਸੀ ਜਿਸ ਦਾ ਨਾਮ ਸੀ ਬਚਿਆਂ ਲਈ ਰੂਸ ਦਾ ਇਤਿਹਾਸ ਇਹ ਪੁਸਤਕ ਪੜ੍ਹ ਕੇ ਉਸ ਨੇ ਪੁਸਤਕ ਦੇ ਲੇਖਕ ਅੇਲੈਗਜ਼ਾਂਦਰਾ ਇਸ਼ੀਮੋਵਾ ਨੂੰ ਪੱਤਰ ਵਿਚ ਲਿਖਿਆ ਕਿ "ਅੱਜ ਮੈਂ ਤੇਰੀ 'ਬਚਿਆਂ ਲਈ ਇਤਿਹਾਸ' ਪੁਸਤਕ ਨੂੰ ਅਚਨਚੇਤ ਹੀ ਖੋਹਲਿਆ ਅਤੇ ਉਹਨੂੰ ਲਗਾਤਾਰ ਪੜ੍ਹਦਾ ਹੀ ਚਲਾ ਗਿਆ। ਪੁਸਤਕਾਂ ਨੂੰ ਇਸੇ ਢੰਗ ਨਾਲ ਪੜ੍ਹਨਾ ਚਾਹੀਦਾ ਹੈ।"

ਇਸ ਪਤਰ ਦਾ ਪਤਾ ਲਗਣ ਤੇ ਇਸ ਪੁਸਤਕ ਦੀ ਭਾਲ ਸ਼ੁਰੂ ਹੋਈ। ਪਿਛਲੇ ਸਾਲ ਸੰਨ ੧੯੮੭ ਵਿਚ ਪੁਸ਼ਕਿਨ ਦੀ ੧੫੦ਵੀਂ ਬਰਸੀ ਦੇ ਮੌਕੇ ਤੇ ਅਜਾਇਬ ਘਰ ਨੇ ਲੈਨਿਨਗਰਾਦ ਦੇ ਵਸਨੀਕਾਂ ਨੂੰ ਮੁੜ ਅਪੀਲ ਕੀਤੀ ਕਿ ਡੇਢ ਕੁ ਸੌ ਸਾਲ ਪੁਰਾਣੀ ਇਹ ਪੁਸਤਕ ਕਿਸੇ ਕੋਲ ਪਈ ਹੋਵੇ ਤਾਂ ਉਹ ਅਜਾਇਬ ਘਰ ਨੂੰ ਦੇ ਦੇਵੇ।

ਅਤੇ ਅੰਤ ਇਹ ਪੁਸਤਕ ਪ੍ਰਾਪਤ ਹੋ ਗਈ ਅਤੇ ਅਜਾਇਬ ਘਰ ਵਿਚ ਰਖੀ ਗਈ। ਯਾਦ ਰਖਣ ਵਾਲੀ ਗਲ ਇਹ ਹੈ ਕਿ ਇਹ ਪੁਸਤਕ ਪੁਸ਼ਕਿਨ ਦੀ ਆਪਣੀ ਕ੍ਰਿਤ ਨਹੀਂ ਹੈ। ਕਿਉਂਕਿ ਆਪਣੀ ਮੌਤ ਤੋਂ ਪਹਿਲੋਂ ਉਸ ਨੇ ਇਸ ਨੂੰ ਪੜ੍ਹਿਆ ਸੀ ਇਸ ਵਾਸਤੇ ਇਤਿਹਾਸ ਬਾਰੇ ਲਿਖੀ ਪੁਸਤਕ ਆਪ ਹੀ ਇਤਿਹਾਸਕ ਬਣ ਗਈ। ਇਹ ਸੋਵੀਅਤ ਲੋਕਾਂ ਦੀ ਆਪਣੇ ਕਵੀਆਂ, ਸਾਹਿਤਕਾਰਾਂ ਅਤੇ ਕਲਾਕਾਰਾਂ ਪ੍ਰਤੀ ਆਦਰ ਸਨਮਾਨ ਦੀ ਰੁਚੀ ਨੂੰ ਪਰਗਟ ਕਰਦੀ ਹੈ।



ਰੂਸੀ ਵਿਅੰਗ

# ਸਹੀ ਸਮੇਂ ਉਤੇ ਸਹੀ ਆਦਮੀ

—ਵੀ. ਸੋਤੀਰੋਵ—

ਇਕ ਖੋਜ ਸੰਸਥਾ ਵਿਚ ਇਕ ਥਾਂ ਖਾਲੀ ਸੀ। ਤਿੰਨ ਵਿਅਕਤੀਆਂ ਨੇ ਅਰਜ਼ੀ ਭੇਜੀ।

ਉਹਨਾਂ ਤਿੰਨਾਂ ਉਮੀਦਵਾਰਾਂ ਵਿਚੋਂ ਅਜਿਹਾ ਵਿਅਕਤੀ ਚੁਣਿਆ ਗਿਆ ਜੀਹਦੇ ਚੁਣੇ ਜਾਣ ਦੀ ਦੂਜੇ ਦੋਵਾਂ ਨੂੰ ਉੱਕਾ ਹੀ ਕੋਈ ਆਸ ਨਹੀਂ ਸੀ।

ਰੱਦ ਹੋਏ ਦੋਵਾਂ ਉਮੀਦਵਾਰਾਂ ਨੇ ਅਮਲੇ ਦੇ ਪਰਬੰਧਕ ਨੂੰ ਪੁਛਿਆ ਕਿ ਅਜਿਹਾ ਕਿਉਂ ਹੋਇਆ ਹੈ। ਅਮਲੇ ਦੇ ਪਰਬੰਧਕ ਨੇ ਕਾਗਜ਼-ਪੱਤਰ ਫਰੋਲ ਕੇ ਕਿਹਾ, "ਇਕ ਸ਼ਰਤ ਇਹ ਸੀ ਕਿ ਇਸ ਕੰਮ ਲਈ ਉਮੀਦਵਾਰ ਕੋਲ ਇਸ ਖੇਤਰ ਵਿਚ ਘਟੋ-ਘੱਟ ਪੰਜ ਸਾਲ ਦਾ ਤਜਰਬਾ ਹੋਣਾ ਚਾਹੀਦਾ ਹੈ। ਉਹ ਬੰਦਾ ਪੰਜ ਸਾਲ ਦੋ ਮਹੀਨੇ ਤੋਂ ਇਸ ਕਿਸਮ ਦੀ ਖੋਜ ਵਿਚ ਲਗਿਆ ਹੋਇਆ ਹੈ।"

"ਪਰ ਮੈਂ ਅਜਿਹੀ ਖੋਜ ਦਸ ਵਰ੍ਹਿਆਂ ਤੋਂ ਕਰਦਾ ਆ ਰਿਹਾ ਹਾਂ", ਇਕ ਉਮੀਦਵਾਰ ਨੇ ਪਰੇਸ਼ਾਨੀ ਨਾਲ ਕਿਹਾ।

"ਮੈਂ ਬਾਰਾਂ ਵਰ੍ਹਿਆਂ ਤੋਂ", ਦੂਜੇ ਉਮੀਦਵਾਰ ਨੇ ਉਚੀ ਆਵਾਜ਼ ਵਿਚ ਕਿਹਾ।

"ਇਕ ਹੋਰ ਸ਼ਰਤ ਇਹ ਸੀ ਕਿ ਉਮੀਦਵਾਰ ਦੀਆਂ ਖੋਜ-ਰਚਨਾਵਾਂ ਪਰਕਾਸ਼ਿਤ ਹੋਈਆਂ ਹੋਣੀਆਂ ਚਾਹੀਦੀਆਂ ਹਨ", ਅਮਲੇ ਦੇ ਪਰਬੰਧਕ ਨੇ ਠਰ੍ਹਮੇ ਨਾਲ ਕਿਹਾ। "ਉਸ ਵਿਅਕਤੀ ਦੀਆਂ ਦੋ ਪੁਸਤਕਾਂ ਪਰਕਾਸ਼ਿਤ ਹੋ ਚੁਕੀਆਂ ਹਨ।"

"ਪਰ ਮੇਰੀਆਂ ਤਾਂ ਵੀਹ ਪਰਕਾਸ਼ਿਤ ਹੋ ਚੁਕੀਆਂ ਹਨ", ਪਹਿਲਾ ਰੱਦ ਹੋਇਆ ਉਮੀਦਵਾਰ ਹੈਰਾਨੀ ਨਾਲ ਚੀਕਿਆ।

"ਮੇਰੀਆਂ ਅਠਾਰਾਂ", ਦੂਜੇ ਨੇ ਕਿਹਾ।

"ਤੇ ਇਸ ਕੰਮ ਲਈ ਉਮੀਦਵਾਰ ਨੂੰ ਘੱਟੋ-ਘੱਟ ਇਕ ਬਦੇਸ਼ੀ ਭਾਸ਼ਾ ਆਉਂਦੀ ਹੋਣੀ ਚਾਹੀਦੀ ਹੈ", ਅਮਲੇ ਦੇ ਪਰਬੰਧਕ ਨੇ ਸ਼ਾਂਤੀ ਨਾਲ ਕਿਹਾ। "ਤੇ ਚੁਣੇ ਗਏ ਵਿਅਕਤੀ ਨੂੰ ਅੰਗਰੇਜ਼ੀ ਆਉਂਦੀ ਹੈ।"

"ਪਰ ਮੈਨੂੰ ਤਾਂ ਤਿੰਨ ਬਦੇਸ਼ੀ ਭਾਸ਼ਾਵਾਂ ਆਉਂਦੀਆਂ ਹਨ", ਪਹਿਲੇ ਉਮੀਦਵਾਰ ਨੇ ਆਪਣੇ ਦੰਦ ਕਰੀਚਦਿਆਂ ਕਿਹਾ।

"ਮੈਨੂੰ ਵੀ", ਦੂਜੇ ਨੇ ਹਉਕਾ ਲਿਆ।

ਅਮਲੇ ਪਰਬੰਧਕ ਨੇ ਆਪਣੇ ਸਾਹਮਣੇ ਬੈਠੇ ਦੋਵਾਂ ਵਿਅਕਤੀਆਂ ਵੱਲ ਸਖਤੀ ਨਾਲ ਵੇਖਿਆ ਅਤੇ ਕਿਹਾ, "ਖੈਰ, ਕੀ ਤੁਸੀਂ ਆਪਣੇ ਪੂਰੇ ਨਾਂ ਦੱਸੋਗੇ?"

"ਯੂਰੀ ਸਿਦੋਰੋਵ।"

"ਤੇ ਤੁਹਾਡਾ?"

"ਗਿਉਰਗੀ ਦੂਮੋਵ।"

"ਹੁਣ ਮੇਰੀ ਗੱਲ ਧਿਆਨ ਨਾਲ ਸੁਣੋ। ਸਾਨੂੰ ਇਸ ਕੰਮ ਲਈ ਪਿਉਤਰ ਸ਼ੇਵੇਲੇਵ ਨਾਂ ਦਾ ਕੋਈ ਵਿਅਕਤੀ ਚਾਹੀਦਾ ਹੈ। ਤੁਸੀਂ ਦੋਵੇਂ ਹੀ ਇਹ ਸ਼ਰਤ ਪੂਰੀ ਨਹੀਂ ਕਰਦੇ, ਜਦੋਂ ਕਿ ਚੁਣਿਆ ਗਿਆ ਵਿਅਕਤੀ ਇਹ ਸ਼ਰਤ ਪੂਰੀ ਕਰਦਾ ਹੈ। ਕੋਈ ਹੋਰ ਸਵਾਲ?"

ਦੋਵੇਂ ਉਮੀਦਵਾਰ ਚੁੱਪ ਹੋ ਗਏ, ਉਹਨਾਂ ਕੋਲ ਹੁਣ ਕੋਈ ਹੋਰ ਸਵਾਲ ਨਹੀਂ ਸੀ। ਪਰ ਉਹਨਾ ਕੋਲ ਕਰਨ ਲਈ ਕੁਝ ਟਿਪਣੀਆਂ ਜ਼ਰੂਰ ਸਨ।

# ਸੋਵੀਅਤ-ਅਮਰੀਕੀ ਨਸ਼ਾਬੰਦੀ ਵਿਰੋਧੀ ਕੇਂਦਰ

ਇਹਨਾਂ ਗਰਮੀਆਂ ਵਿਚ ਸੋਵੀਅਤ ਯੂਨੀਅਨ ਵਿਚ ਪਹਿਲਾ ਸੋਵੀਅਤ-ਅਮਰੀਕੀ ਨਸ਼ਾਬੰਦੀ ਵਿਰੋਧੀ ਕਲੱਬ ਸਥਾਪਤ ਕੀਤਾ ਜਾਵੇਗਾ। ਇਸ ਪਰਾਜੈਕਟ ਦੇ ਸਰਪਰੱਸਤਾਂ—ਸੋਵੀਅਤ ਅਖਬਾਰ ਕੋਮਸੋਮੋਲਸਕਾਇਆ ਪਰਾਵਦਾ ਅਤੇ ਸ਼ਰਾਬਨੋਸ਼ੀ ਤੇ ਨਸ਼ੇ ਦੀ ਲਤ ਦਾ ਵਿਰੋਧ ਕਰਨ ਬਾਰੇ ਸੋਵੀਅਤ-ਅਮਰੀਕੀ ਕਾਨਫਰੰਸ ਦੇ ਪ੍ਰਤੀਨਿਧੀਆਂ ਨੇ ਇਕ ਪਰੈਸ ਕਾਨਫਰੰਸ ਵਿਚ ਪਿਛਲੇ ਦਿਨੀਂ ਪੱਤਰਕਾਰਾਂ ਨੂੰ ਦਸਿਆ ਕਿ ਇਹ ਕਲੱਬ ਮਾਸਕੋ ਦੇ ਕੇਂਦਰ ਵਿਚ ਇਕ ਪੁਰਾਣੇ ਬਾਜ਼ਾਰ, ਅਰਬਾਤ ਵਿਚ ਸਥਾਪਤ ਕੀਤਾ ਜਾਵੇਗਾ, ਜਿਥੇ ਨੌਜਵਾਨ ਲੋਕ ਅਕਸਰ ਆਉਂਦੇ ਰਹਿੰਦੇ ਹਨ। ਕੇਂਦਰ ਨੂੰ ਸਥਾਪਤ ਕਰਨ ਦੇ ਵਿਚਾਰ ਨੇ ਕੁਲ-ਰੂਸ ਨਸ਼ਾਬੰਦੀ ਸੁਸਾਇਟੀ ਦਾ ਵੀ ਸਮਰਥਨ ਪਰਾਪਤ ਕੀਤਾ ਹੈ।

ਕਾਨਫਰੰਸ ਦੇ ਸਹਿ-ਪਰਧਾਨ ਜੇ ਕੈਂਟੀ ਨੇ ਕਿਹਾ ਕਿ ਕਲੱਬ ਦੇ ਆਰਾਮਦੇਹ ਕਮਰਿਆਂ ਦੇ ਹਾਲਾਂ ਵਿਚ ਵਿਅਕਤੀ ਸੋਵੀਅਤ ਯੂਨੀਅਨ ਤੇ ਅਮਰੀਕਾ ਦੇ ਮਿੱਤਰਾਂ ਤੇ ਪਰਾਹੁਣਿਆਂ ਨਾਲ ਅਤੇ ਪਰਸਿੱਧ ਅਦਾਕਾਰਾਂ, ਲੇਖਕਾਂ ਤੇ ਵਿਗਿਆਨੀਆਂ ਦੇ ਨਾਲ ਮੁਲਾਕਾਤ ਕਰ ਸਕੇਗਾ। ਇਹ ਡਾਕਟਰੀ ਕੇਂਦਰ ਨਹੀਂ ਸਗੋਂ ਜੀਵਨ ਦੇ ਸਿਹਤਮੰਦ ਢੰਗ ਨੂੰ ਬੜ੍ਹਾਵਾ ਦੇਣ ਲਈ ਕਲੱਬ ਹੋਣਗੇ। ਇਹ ਕਲੱਬ ਨਸ਼ਾਬੰਦੀ ਤੇ ਨਸ਼ੇ ਦੀ ਲਤ ਨੂੰ ਖਤਮ ਕਰਨ ਅਤੇ ਉਹਦਾ ਇਲਾਜ ਕਰਨ ਵਿਚ ਤਜਰਬੇ ਦੇ ਆਦਾਨ-ਪਰਦਾਨ ਉਤੇ ਮੁਖ ਜ਼ੋਰ ਦੇਣਗੇ। ਇਹ ਦੋਵਾਂ ਦੇਸਾਂ ਲਈ ਇਕ ਗੰਭੀਰ ਸਮੱਸਿਆ ਹੈ ਜੋ ਬਹੁਤ ਸਾਰੀਆਂ ਜਿੰਦਗੀਆਂ ਉਤੇ ਅਸਰ ਪਾਉਂਦੀ ਹੈ। ਜੇ ਕੈਂਟੀ ਨੇ ਅਗੇ ਕਿਹਾ ਕਿ ਇਸ ਸਮੱਸਿਆ ਬਾਰੇ ਸੋਵੀਅਤ-ਅਮਰੀਕੀ ਗੱਲਬਾਤ ਚਲ ਰਹੀ ਹੈ। ਇਸ ਸਾਲ, ਪਿਛਲੇ ਸਾਲ ਵਾਂਗ, ਨਸ਼ਾ-ਵਿਗਿਆਨ ਦੇ ਸੋਵੀਅਤ ਮਾਹਿਰਾਂ ਦਾ ਇਕ ਗਰੁੱਪ ਗਰਮੀਆਂ ਦੇ ਵਿਗਿਆਨਕ ਸਕੂਲ ਵਿਚ ਭਾਗ ਲੈਣ ਅਤੇ ਡਾਕਟਰੀ ਸਥਾਪਨਾਵਾਂ ਦਾ ਫੇਰਾ ਪਾਉਣ ਲਈ ਅਮਰੀਕਾ ਆਏਗਾ।

ਕੁਲ-ਰੂਸ ਨਸ਼ਾਬੰਦੀ ਸੁਸਾਇਟੀ ਦੇ ਉਪ-ਪਰਧਾਨ ਯੂਰੀ ਮੇਖਿਨ ਨੇ ਕਿਹਾ ਕਿ ਵਿਗਿਆਨਕ ਤੇ ਜਥੇਬੰਦਕ ਤਜਰਬੇ ਦੇ ਵਟਾਂਦਰੇ ਦੀ ਮਹੱਤਤਾ ਇਹ ਹੈ ਕਿ ਇਹ ਗੁੰਝਲਦਾਰ ਸਮੱਸਿਆ ਨੂੰ ਹਲ ਕਰਦਾ ਹੈ। ਯੂਰੀ ਮੇਖਿਨ ਦਾ ਵਿਸ਼ਵਾਸ ਹੈ ਕਿ ਵੱਖ-ਵੱਖ ਦੇਸਾਂ ਦੇ ਪ੍ਰਤੀਨਿਧੀਆਂ ਨੂੰ ਅਜਿਹੇ ਕੇਂਦਰਾਂ ਦੇ ਕੰਮ ਵਿਚ ਸ਼ਾਮਲ ਹੋਣਾ ਚਾਹੀਦਾ ਹੈ। ਉਹਨੇ ਇਸ ਤਰ੍ਹਾਂ ਦੇ ਕੇਂਦਰਾਂ ਨੂੰ ਮਾਸਕੋ ਤੇ ਵਾਸ਼ਿੰਗਟਨ ਵਿਚ ਸਥਾਪਤ ਕਰਨ ਦੇ ਵਿਚਾਰ ਨੂੰ ਸੋਵੀਅਤ ਯੂਨੀਅਨ ਤੇ ਅਮਰੀਕਾ ਵਿਚਕਾਰ ਚੰਗੇ ਸੰਬੰਧਾਂ ਨੂੰ ਵਿਕਸਿਤ ਕਰਨ ਵਲ ਇਕ ਹੋਰ ਠੋਸ ਯੋਗਦਾਨ ਵਜੋਂ ਦੱਸਿਆ ਹੈ।

# ਸਿਗਰਟ ਨਾ ਪੀਣ ਵਾਲਿਆਂ ਨੂੰ ਬੋਨਸ

ਲਾਤਵੀਆ (ਸੋਵੀਅਤ ਯੂਨੀਅਨ) ਦੇ ਸੰਚਾਰ ਮੰਤਰਾਲੇ ਵਿਚਲੇ ਕੰਪਿਊਟਰ ਸੈਂਟਰ ਦੇ ਸਿਗਰਟਨਾ ਪੀਣ ਵਾਲੇ ਮੁਲਾਜ਼ਮ ਆਪਣੀਆਂ ਮਾਸਕ ਉਜਰਤਾਂ ਤੋਂ ਇਲਾਵਾ ਅੱਧੀ ਹੋਰ ਤਨਖਾਹ ਪਰਾਪਤ ਕਰਨਗੇ। ਅਜਿਹਾ ਪਰਸ਼ਾਸਨ ਤੇ ਮੁਲਾਜ਼ਮਾਂ ਵਿਚਕਾਰ ਕੀਤੇ ਗਏ ਇਕ ਇਕਰਾਰਨਾਮੇ ਵਿਚ ਤੈਅ ਕੀਤਾ ਗਿਆ ਹੈ। ਇਸ ਸਮੇਂ ਸੋਵੀਅਤ ਯੂਨੀਅਨ ਵਿਚ ਚਲ ਰਹੇ ਆਰਥਕ ਸੁਧਾਰ ਦੇ ਅਨੁਸਾਰ ਹੀ ਇਸ ਤਰ੍ਹਾਂ ਦਾ ਬੋਨਸ ਦਿੱਤਾ ਜਾ ਰਿਹਾ ਹੈ। ਸਵੈ-ਵਿਤੀ ਯੋਜਨਾ ਫ਼ਰਮਾਂ ਨੂੰ ਕਿਫ਼ਾਇਤੀ ਬਨਣ ਲਈ ਮਜਬੂਰ ਕਰਦੀ ਹੈ, ਇਸ ਕਰਕੇ ਕੰਪਿਊਟਰ ਸੈਂਟਰ ਵਿਚ ਪ੍ਰਸ਼ਾਸਨ ਨੇ ਫੈਸਲਾ ਕੀਤਾ ਕਿ ਜੇਕਰ ਲੋਕ ਸਿਗਰਟ ਪੀਣਾ ਛੱਡ ਦਿੰਦੇ ਹਨ ਤਾਂ ਉਹ ਆਪਣੀ ਸਿਹਤ ਵਿਚ ਸੁਧਾਰ ਕਰਨਗੇ ਤੇ ਸਮੁੱਚੇ ਰੂਪ ਵਿਚ ਉਤਪਾਦਨ ਵਿਚ ਲਾਭ ਹੋਵੇਗਾ। ਇਹ ਨੁਕਸਾਨਦੇਹ ਆਦਤ ਸਮੇਂ ਨੂੰ ਬਰਬਾਦ ਕਰਦੀ ਹੈ ਅਤੇ ਕਿਰਤ ਦੀ ਉਪਜਾਇਕਤਾ ਤੇ ਕੁਆਲਟੀ ਵਿਚ ਕਮੀ ਕਰਦੀ ਹੈ। ੧੬੦ ਕਿਰਤੀਆਂ ਦੇ ਤਿੰਨ-ਚੁਥਾਈ ਭਾਗ ਨੇ ਸਿਗਰਟ ਪੀਣੀ ਬੰਦ ਕਰ ਵੀ ਦਿਤੀ ਹੈ। (ਏ.ਪੀ.ਐਨ)

# ਓਲੰਪਿਕ 'ਚ ਸਿਗਰਟ-ਸ਼ਰਾਬ ਮਨ੍ਹਾਂ

ਸਤੰਬਰ ਵਿਚ ਦਖਣੀ ਕੋਰੀਆ ਦੀ ਰਾਜਧਾਨੀ ਸਿਊਲ ਵਿਚ ਜੋ ਓਲੰਪਿਕ ਖੇਡਾਂ ਹੋ ਰਹੀਆਂ ਹਨ ਉਹਨਾਂ ਵਿਚ ਦਰਸ਼ਕਾਂ ਦੇ ਸਟੈਂਡਾਂ ਅਤੇ ਗੈਲਰੀਆਂ ਵਿਚ ਸਿਗਰਟ ਅਤੇ ਸ਼ਰਾਬ ਪੀਣ ਦੀ ਸਖਤ ਪਾਬੰਦੀ ਹੋਵੇਗੀ। ਸਿਊਲ ਦੀ ਓਲੰਪਿਕ ਪਰਬੰਧਕ ਕਮੇਟੀ ਨੇ ਇਹ ਫੈਸਲਾ ਸਾਫ ਸੁਥਰੀਆਂ ਅਤੇ ਸਿਹਤਮੰਦ ਓਲੰਪਿਕ ਖੇਡਾਂ ਕਰਾਉਣ ਵਾਸਤੇ ਕੀਤਾ ਹੈ। ਸੁਰਖਿਆ ਅਧਿਕਾਰੀਆਂ ਅਨੁਸਾਰ ਸਿਗਰਟ ਪੀਣ ਵਾਸਤੇ ਵਖਰੇ ਖਿਤੇ ਰਖੇ ਜਾਣਗੇ ਜਿਥੇ ਸਿਗਰਟ ਪੀਣ ਵਾਲਿਆਂ ਵਾਸਤੇ ਨਿਸ਼ਾਨੀ ਲਗੀ ਹੋਵੇਗੀ।

ਇਥੇ ਨਾ ਹੀ ਤਾਂ ਸਿਗਰਟਾਂ ਵੇਚੀਆਂ ਜਾਣਗੀਆਂ ਨਾ ਸਿਗਰਟਾਂ ਵਾਲਿਆਂ ਦੇ ਮਸ਼ਹੂਰੀ ਵਾਲੇ ਬੋਰਡ ਲਾਏ ਜਾਣਗੇ ਨਾ ਹੀ ਇਹਨਾਂ ਕੰਪਨੀਆਂ ਨੂੰ ਓਲੰਪਿਕ ਚਿੰਨ੍ਹ ਵਰਤਣ ਦੀ ਆਗਿਆ ਹੋਵੇਗੀ। ਉਪ ਖੇਡ ਮੰਤਰੀ ਦੇ ਕਥਨ ਅਨੁਸਾਰ

ਸਿਗਰਟਾ ਉਤੇ ਪਾਬੰਦੀ ਖਿਲਾੜੀਆਂ ਦੀ ਸਿਹਤ ਅਤੇ ਵਾਤਾਵਰਣ ਨੂੰ ਸੁਹਾਵਣਾ ਬਨਾਉਣ ਨੂੰ ਮੁਖ ਰੱਖ ਕੇ ਲਗਾਈ ਗਈ ਹੈ।

ਦਰਸ਼ਕ ਸਟੈਂਡ ਅਤੇ ਗੈਲਰੀਆਂ ਵਿਚ ਸ਼ਰਾਬ ਪੀਣ ਤੇ ਮੁਕੰਮਲ ਪਾਬੰਦੀ ਹੋਵੇਗੀ।

# ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ, ਦੀਆਂ ਪ੍ਰਾਪਤੀਆਂ

ਇਸ ਸਾਲ ੨੩ਵੀਂ ਸਰਬ ਹਿੰਦ ਨਾਮਧਾਰੀ ਵਿਦਿਅਕ ਕਾਨਫਰੰਸ ਸ੍ਰੀ ਭੈਣੀ ਸਾਹਿਬ ਮਿਤੀ ੨੬ ਜੂਨ ੧੯੮੮ ਤੋਂ ੧ ਜੁਲਾਈ ੧੯੮੮ ਤਕ ਹੋਈ। ਇਸ ਵਿਦਿਅਕ ਕਾਨਫਰੰਸ ਦੇ ਵਖ ਵਖ ਮੁਕਾਬਲਿਆਂ ਵਿਚ ਸਾਡੇ ਵਿਦਿਆਰਥੀਆਂ ਨੇ ਵਧ ਚੜ੍ਹ ਕੇ ਹਿਸਾ ਲਿਆ। ਸਾਡੇ ਵਿਦਿਆਰਥੀਆਂ ਦੀ ਉਮਰ ੬ ਸਾਲ ਤੋਂ ੧੩ ਸਾਲ ਦੌਰਾਨ ਸੀ। ਇਨਾਮ ਜਿਤਣ ਵਾਲਿਆਂ ਲੜਕਿਆਂ ਦੇ ਨਾਂ ਹੇਠ ਲਿਖੇ ਅਨੁਸਾਰ ਹਨ:—

**ਆਸਾ ਦੀ ਵਾਰ**—ਪਹਿਲਾ ਇਨਾਮ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੀ ਟੀਮ ਨੂੰ ਮਿਲਿਆ।

**ਸ਼ੁਧ ਪਾਠ ਉਚਾਰਣ ਮੁਕਾਬਲਾ**—ਪਹਿਲਾ ਇਨਾਮ ਗੁਰਸੇਵ ਸਿੰਘ ਸ਼ਰੇਣੀ ਛੇਵੀਂ। ਦੂਜਾ ਇਨਾਮ ਅਮਨਦੀਪ ਸਿੰਘ ਸ਼ਰੇਣੀ ਪੰਜਵੀਂ। ਤੀਜਾ ਇਨਾਮ ਹਰਜਿੰਦਰ ਸਿੰਘ ਸ਼ਰੇਣੀ ਪੰਜਵੀਂ।

**ਦਸਤਾਰ ਬੰਨ੍ਹਣ ਦਾ ਮੁਕਾਬਲਾ**—ਪਹਿਲਾ ਇਨਾਮ ਰਣਜੀਤ ਸਿੰਘ ਪੰਜਵੀਂ ਸ਼ਰੇਣੀ। ਦੂਜਾ ਇਨਾਮ ਗੁਰਬਖਸ਼ ਸਿੰਘ ਪੰਜਵੀਂ ਸ਼ਰੇਣੀ।

**ਨਾਮ ਸਿਮਰਨ ਮੁਕਾਬਲਾ**—ਦੂਜਾ ਇਨਾਮ ਬਿਕਰਮਜੀਤ ਸਿੰਘ ਪੰਜਵੀਂ ਸ਼ਰੇਣੀ।

**ਭਾਸ਼ਣ ਮੁਕਾਬਲਾ (ਸੇਵਾ ਦਾ ਸੰਕਲਪ)**—ਦੂਜਾ ਇਨਾਮ ਗੁਰਭਗਤ ਸਿੰਘ ਚੌਥੀ ਸ਼ਰੇਣੀ।

**ਸ਼ਬਦ ਗਾਇਨ**—ਦੂਜਾ ਇਨਾਮ ਗੁਰਮੀਤ ਸਿੰਘ ਪੰਜਵੀਂ ਸ਼ਰੇਣੀ। ਤੀਜਾ ਇਨਾਮ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੀ ਟੀਮ।

**ਡਰਾਇੰਗ ਮੁਕਾਬਲਾ**—ਤੀਜਾ ਇਨਾਮ ਗੁਰਸੇਵ ਸਿੰਘ ਸਪੁਤਰ ਸ. ਭਗਤ ਸਿੰਘ ਸ਼ਰੇਣੀ ਪੰਜਵੀਂ ਸਪੈਸ਼ਲ ਇਨਾਮ ਸਵਰਨ ਸਿੰਘ ਯੂ. ਕੇ. ਜੀ.।

**ਬੈਡਮਿੰਟਨ ਰੈਫਰੀ**—ਜਤਿੰਦਰ ਸਿੰਘ ਸ਼ਰੇਣੀ ਪੰਜਵੀਂ।

ਇਸ ਸਾਲ ਕੁਲ ੬੬ ਇਨਾਮ ਵੰਡੇ ਗਏ ਅਤੇ ਇਨ੍ਹਾਂ ਵਿਚੋਂ ਸਾਡੇ ਲੜਕਿਆਂ ਨੇ ੨੦ ਪ੍ਰਤੀਸ਼ਤ ਇਨਾਮ ਜਿਤੇ। ਸਾਡੇ ਸਕੂਲ ਦੀ ਸਥਾਪਨਾ ੧੪ ਅਪ੍ਰੈਲ ੧੯੮੭ ਨੂੰ ਹੋਈ ਸੀ। ਅਸੀਂ ਪਹਿਲੀ ਵਾਰ ਵਿਦਿਅਕ ਕਾਨਫਰੰਸ ਦੇ ਮੁਕਾਬਲਿਆਂ ਵਿਚ ਭਾਗ ਲਿਆ ਹੈ। ਅਗਲੇ ਸਾਲ ਅਸੀਂ ਕੋਸ਼ਿਸ਼ ਕਰਾਂਗੇ ਕਿ ਹਰ ਮੁਕਾਬਲੇ ਵਿਚ ਭਾਗ ਲਈਏ।

ਜਸਵੰਤ ਸਿੰਘ ਕੰਵਲ
ਐਮ. ਏ. (ਅੰਗਰੇਜ਼ੀ ਪੰਜਾਬੀ ਤੇ ਇਤਿਹਾਸ) ਐਮ. ਐਡ
ਮੁਖ ਅਧਿਆਪਕ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ
ਸ੍ਰੀ ਭੈਣੀ ਸਾਹਿਬ

# ਮੁੜ ਸਤਿਜੁਗ ਵਿਚ

ਮਹੰਤ ਆਤਮਾ ਸਿੰਘ ਸਨਖਤ੍ਰਵੀ, ਸ੍ਰੀ ਮਹਾਰਾਜ ਬੀਰ ਸਿੰਘ ਜੀ ਦੀ ਆਗਿਆ ਅਨੁਸਾਰ ਮੁੜ ਸਪਤਾਹਕ ਸਤਿਜੁਗ ਦੇ ਸੰਪਾਦਨ ਕਾਰਜ ਦੀ ਸੇਵਾ ਵਿਚ ਆ ਗਏ ਹਨ। ਆਪ ਕੁਝ ਮਹੀਨਿਆਂ ਤੋਂ ਆਪਣੇ ਪਿੰਡ ਚਲੇ ਗਏ ਸਨ ਅਤੇ ਇਸ ਮੰਤਵ ਦੀ ਖਬਰ ਵਰਿਆਮ ਅਤੇ ਸਤਿਜੁਗ ਵਿਚ ਪ੍ਰਕਾਸ਼ਤ ਵੀ ਹੋ ਗਈ ਸੀ। ਹੁਣ ਉਹਨਾ ਮੁੜ ਸਤਿਜੁਗ ਦਾ ਚਾਰਜ ਲੈ ਲਿਆ ਹੈ।

# ਪ੍ਰੀਤਮ ਸਿੰਘ ਕਵੀ

ਵਰਿਆਮ ਦੇ ਪੁਰਾਣੇ ਲੇਖਕ, ਬੀਤੇ ਦੀਆਂ ਪੈੜਾਂ ਲੇਖ ਅਤੇ ਪੁਸਤਕ ਦੇ ਕਰਤਾ ਸ੍ਰੀ ਪ੍ਰੀਤਮ ਸਿੰਘ ਕਵੀ ਪਿਛਲੇ ਦਿਨੀਂ ਇਕ ਵਫਦ ਨਾਲ ਸੋਵੀਅਤ ਯੂਨੀਅਨ ਦੀ ਯਾਤਰਾ ਕਰਕੇ ਆਏ ਹਨ। ਆਪ ਤਾਸ਼ਕੰਦ, ਕੀਵ, ਲੈਨਿਨਗਰਾਦ, ਮਾਸਕੋ ਅਤੇ ਸੋਚੀ ਸ਼ਹਿਰਾਂ ਦਾ ਭਰਮਣ ਕਰਕੇ ਆਏ ਹਨ। ਆਪਣੀ ਮਿਠੀ ਬੋਲ-ਬਾਣੀ ਅਤੇ ਸੁੰਦਰ ਨਾਮਧਾਰੀ ਵੇਸ ਭੂਸ਼ਾ ਦੁਆਰਾ ਉਹਨਾਂ ਡੇਲੀਗੇਸ਼ਨ ਦੇ ਮੈਂਬਰਾਂ ਅਤੇ ਰੂਸੀ ਲੋਕਾਂ ਤੇ ਬਹੁਤ ਪ੍ਰਭਾਵ ਪਾਇਆ।

## ਵਰਿਆਮ ਨੂੰ ਸਹਿਯੋਗ

**ਸ. ਹਰਜਿੰਦਰ ਸਿੰਘ ਜੰਮੂ**—ਸਪੁਤਰ ਸੰਤ ਅਜੀਤ ਸਿੰਘ ਜੀ ਨੇ ਡਗਿਆਣਾ ਵਿਖੇ ਗ੍ਰਹਿ ਪ੍ਰਵੇਸ਼ ਦੇ ਮੌਕੇ ਤੇ ਸਾਧ ਸੰਗਤ ਦੇ ਚਰਨ ਆਪਣੇ ਘਰ ਪਵਾਏ, ਇਸ ਸਮੇਂ ਵਰਿਆਮ ਵਾਸਤੇ ੨੧/-ਰੁਪਏ ਭੇਜੇ ਗਏ ।

**ਬੀਬੀ ਜੁਗਿੰਦਰ ਕੌਰ ਜੰਮੂ ਦਾ ਦੇਹਾਂਤ**—ਜੰਮੂ ਨਿਵਾਸੀ 'ਵਰਿਆਮ' ਦੇ ਜੀਵਨ ਮੈਂਬਰ ਸ: ਬਖਸ਼ੀਸ਼ ਸਿੰਘ ਅਸਿਸਟੈਂਟ ਐਨਜੀਨਅਰ ਦੇ ਘਰੋਂ ਬੀਬੀ ਜੁਗਿੰਦਰ ਕੌਰ ੧੪ ਜੂਨ ੧੯੮੮ ਨੂੰ ਅਕਾਲ ਚਲਾਣਾ ਕਰ ਗਏ । ਵਿਛੜੀ ਜੀਵ ਆਤਮਾ ਨਮਿਤ ਪਾਠ ਦਾ ਭੋਗ ਬੁਧਵਾਰ ੨੨ ਜੂਨ ਨੂੰ ਪਾਇਆ ਗਿਆ । ਇਸ ਅਵਸਰ ਤੇ ਸ੍ਰੀ ਭੈਣੀ ਸਾਹਿਬ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਹਿਲ ਮਾਤਾ ਚੰਦ ਕੌਰ ਜੀ ਉਚੇਚੇ ਪਧਾਰੇ । ਸੰਤ ਗਿਆਨ ਸਿੰਘ ਵੀਰੋਕੇ, ਸੰਤ ਦਾਨ ਸਿੰਘ ਜੀ ਨੇ ਗਿਆਨ ਮਈ ਕੀਰਤਨ ਕਰਕੇ ਇਸ ਅਵਸਰ ਤੇ ਗੁਰਮਤ ਦੀ ਸੇਧ ਦਿਤੀ । ਸ਼ੋਕ ਸਮਾਗਮ ਖਾਲਸਾ ਸਕੂਲ ਦੇ ਹਾਲ ਵਿਚ ਹੋਇਆ ਜਿਸ ਵਿਚ ਭਾਰੀ ਗਿਣਤੀ ਵਿਚ ਰਿਸ਼ਤੇਦਾਰ ਅਤੇ ਸ਼ਹਿਰ ਨਿਵਾਸੀ ਸ਼ਾਮਲ ਹੋਏ । ਸੰਪਾਦਕ ਵਰਿਆਮ ਵਲੋਂ ਆਏ ਲੋਕਾਂ ਦਾ ਧਨਵਾਦ ਕੀਤਾ ਗਿਆ । ਹੋਰ ਧਰਮ ਕਾਰਜਾਂ ਵਾਸਤੇ ਕਢੀ ਮਾਇਆ ਦੇ ਨਾਲ ਨਾਲ ਵਰਿਆਮ ਵਾਸਤੇ ੧੦੦ ਰੁਪਏ ਸਹਿਯੋਗ ਦਿਤਾ ਗਿਆ ।

**ਸ. ਨਿਰਮਲ ਸਿੰਘ ਜੰਮੂ**—ਨੇ ਆਪਣੇ ਗ੍ਰਹਿ ਨਾਨਕ ਨਗਰ ਵਿਖੇ ੨੩ ਜੂਨ ੧੯੮੮ ਨੂੰ ਸਾਧ ਸੰਗਤ ਦੇ ਚਰਨ ਪਵਾਏ । ਸੰਤ ਗਿਆਨ ਸਿੰਘ, ਦਾਨ ਸਿੰਘ ਜੀ ਨੇ ਰਸਭਿੰਨਾ ਆਸਾ ਦੀ ਵਾਰ ਦਾ ਕੀਰਤਨ ਕੀਤਾ । ਇਸ ਖੁਸ਼ੀ ਵਿਚ ਵਰਿਆਮ ਵਾਸਤੇ ੨੫ ਰੁਪਏ ਸਹਿਯੋਗ ਵੀ ਦਿਤਾ ਗਿਆ ।

**ਠੇਕੇਦਾਰ ਗੁਰਬਚਨ ਸਿੰਘ (ਝੰਗੀ ਵਾਲੇ) ਰਾਜੋਰੀ ਗਾਰਡਨ ਦਿਲੀ**—ਨੇ ਸਹਿਤ ਪਰਿਵਾਰ ਇਕ ਅਖੰਡ ਪਾਠ ਸ੍ਰੀ ਭੈਣੀ ਸਾਹਿਬ ਗੋਲ ਮੰਦਿਰ ਵਿਚ ਕਰਵਾਇਆ ਬੁਧਵਾਰ ੨੯ ਜੂਨ ੧੯੮੮ ਨੂੰ ਅੰਮ੍ਰਿਤ ਵੇਲੇ ਭੋਗ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿਤੇ । ਇਸ ਦਿਨ ਦੇ ਸ੍ਰੀ ਭੈਣੀ ਸਾਹਿਬ ਦੇ ਲੰਗਰ ਦੀ ਸੇਵਾ ਸ. ਗੁਰਬਚਨ ਸਿੰਘ ਜੀ ਦੁਆਰਾ ਕੀਤੀ ਗਈ । ਇਸ ਤੋਂ ਇਲਾਵਾ ਗੁਰੂ ਕੇ ਲੰਗਰ ਵਾਸਤੇ ਅਰਦਾਸ ਮਾਇਆ ਦੇ ਨਾਲ ਨਾਲ ਵਰਿਆਮ ਨੂੰ ੨੫੦ ਰੁਪਏ ਸਹਿਯੋਗ ਵਜੋਂ ਦਿਤੇ । ਠੇਕੇਦਾਰ ਜੀ ਦੇ ਇਸ ਪ੍ਰਯੋਜਨ ਲਈ ਅਦਾਰਾ ਵਰਿਆਮ ਧਨਵਾਦੀ ਹੈ ਅਤੇ ਸੁਖ ਸਮਿਧੀ ਲਈ ਅਰਦਾਸ ਕਰਦਾ ਹੈ ।

**ਸੰਤ ਕੁੰਦਨ ਸਿੰਘ ਜੰਮੂ**—ਦੇ ਸਪੁਤਰ ਸ੍ਰੀ ਰਾਜਿੰਦਰ ਸਿੰਘ ਦਾ ਸ਼ੁਭ ਅਨੰਦ ਕਾਰਜ ਬੀਬੀ ਰਾਜ ਕੌਰ ਸਪੁਤਰੀ ਸੰਤ ਲਾਲ ਸਿੰਘ ਸ੍ਰੀ ਜੀਵਨ ਨਗਰ ਨਾਲ ਸ੍ਰੀ ਭੈਣੀ ਸਾਹਿਬ ਵਿਖੇ ਸ਼ੁਕਰਵਾਰ ੧ ਜੁਲਾਈ ੧੯੮੮ ਨੂੰ ਵਿਦਿਅਕ ਸਮੇਲਨ ਦੇ ਅੰਤਲੇ ਦਿਨ ਹੋਇਆ । ਇਸ ਅਵਸਰ ਤੇ ਵਰਿਆਮ ਵਾਸਤੇ ਉਹਨਾਂ ੫੧ ਰੁਪਏ ਦਾ ਸਹਿਯੋਗ ਦਿਤਾ ਜੋੜੀ ਦੇ ਸੁਖੀ ਜੀਵਨ ਵਾਸਤੇ ਸਾਡੀ ਅਰਦਾਸ ਹੈ ।

**ਜਥੇਦਾਰ ਸੇਵਾ ਸਿੰਘ ਜੀ ਮਲੇਹ ਵਾਲੇ-ਨਵੀਂ ਦਿਲੀ**—ਰਮੇਸ਼ ਨਗਰ ਦੇ ਧਰਮ ਮਾਤਾ ਬੀਬੀ ਚੰਨਣ ਕੌਰ, (ਸ. ਸੇਵਾ ਸਿੰਘ ਜੀ ਦੇ ਉਸਤਾਦ ਸਵਰਗੀ ਸ. ਚੰਨਨ ਸਿੰਘ ਜੀ ਦੀ ਸਪਤਨੀ) ਕਾਨਪੁਰ ਵਿਖੇ ਪਿਛਲੇ ਦਿਨੀਂ ਚੜਾਈ ਕਰ ਗਏ ਹਨ । ਮਾਤਾ ਜੀ ਦਾ ਇਕ ਲੜਕਾ ੧੯੬੭ ਵਿਚ ਗੰਗਾ ਇਸ਼ਨਾਨ ਕਰਨ ਗਿਆ ਵਾਪਸ ਨਹੀਂ ਆਇਆ । ਜਥੇਦਾਰ ਸੇਵਾ ਸਿੰਘ ਜਿਥੇ ਮਾਤਾ ਜੀ ਦਾ ਖਿਆਲ ਰਖਦੇ ਉਥੇ ਅੰਤਮ ਸਮੇਂ ਸਸਕਾਰ ਵੀ ਆਪਣੀ ਹਥੀਂ ਕੀਤਾ ਅਤੇ ਉਹਨਾਂ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ੧-੭-੮੮ ਨੂੰ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਨਵੀਂ ਦਿਲੀ ਵਿਚ ਪੁਆਇਆ ਅਤੇ ਲੰਗਰ ਵਰਤਾਇਆ ਗਿਆ । ਅਜ ਕਲ ਦੇ ਜ਼ਮਾਨੇ ਵਿਚ ਜ. ਸੇਵਾ ਸਿੰਘ ਜੀ ਦਾ ਕਿਰਦਾਰ ਬਹੁਤ ਮਿਸਾਲੀ ਅਤੇ ਪਰਸ਼ੰਸਾ ਯੋਗ ਹੈ ।

ਅੰਤਮ ਅਰਦਾਸ ਸਮੇਂ, ਸਤਿਜੁਗ ਅਖਬਾਰ, ਲੰਗਰ ਸ੍ਰੀ ਭੈਣੀ ਸਾਹਿਬ, ਸ਼ਹੀਦ ਬਿਸ਼ਨ ਸਿੰਘ ਸਕੂਲ, ਰਮੇਸ਼ ਨਗਰ ਨਾਮਧਾਰੀ ਧਰਮਸਾਲਾ, ਕਾਨਪੁਰ ਗੁਰਦੁਆਰਾ, ਬੰਗਲਾ ਸਾਹਿਬ ਆਦਿਕ ਨੂੰ ਮਾਇਆ ਅਰਦਾਸ ਕੀਤੀ ਗਈ । ਵਰਿਆਮ ਵਾਸਤੇ ੫੦ ਰੁਪਏ ਬਦਸਤ ਸੰਤ ਸਤਿਨਾਮ ਸਿੰਘ ਜੀ ਭੇਜੇ ਗਏ ।

**ਸੰਤ ਮਹਿੰਦਰ ਸਿੰਘ ਅੰਮ੍ਰਿਤਸਰ**— ਦੀ ਸੁਪਤਨੀ ਬੀਬੀ ਚਰਣਜੀਤ ਕੌਰ ਜੋ ਸ੍ਰੀ ਸਤਿਗੁਰ ਜਗਜੀਤ ਸਿੰਘ ਜੀ ਦੇ ਚਰਣ ਕੰਵਲਾ ਤੇ ਅਟੁਟ ਸ਼ਰਧਾ ਰਖਦੇ ਸਨ, ਦੀ ਆਤਮਿਕ ਸ਼ਾਂਤੀ ਲਈ ਰਖੇ ਸ੍ਰੀ ਗਰੰਥ ਸਾਹਿਬ ਦੇ ਰਖੇ ਸਹਿਜ ਪਾਠ ਦਾ ਭੋਗ ਉਹਨਾਂ ਦੇ ਗ੍ਰਹਿ ਵਿਖੇ ਪਾਇਆ ਗਿਆ । ਪੰਥ ਦੇ ਪ੍ਰਸਿਧ ਕੀਰਤਨੀ ਜਥੇ । ਸੰਤ ਗਿਆਨ ਸਿੰਘ ਜੀ ਦਾਨ ਸਿੰਘ ਜੀ ਨੇ (ਰਹਿਣ ਨ ਪਾਵਹਿ ਸੁਰ ਨਰ ਦੇਵਾ, ਉਚਿ ਸਿਧਾਰੇ ਕਰ ਮੁਨਿ ਜਨ ਸੇਵਾ) ਦੀ ਟੇਕ ਤੇ ਬਹੁਤ ਪ੍ਰਭਾਵਸ਼ਾਲੀ ਕੀਰਤਨ ਦੁਆਰਾ ਬੀਬੀ ਜੀ ਦੇ ਸ਼ੁਭ ਗੁਣਾਂ ਦਾ ਜ਼ਿਕਰ ਕਰਦਿਆਂ ਦੂਰ ਨੇੜਿਉਂ ਆਈ ਸਾਧ ਸੰਗਤ ਨੂੰ ਕ੍ਰਿਤਾਰਥ ਕੀਤਾ । ਸਾਰੇ ਪਰਿਵਾਰ ਨੇ ਸਤਿਗੁਰੂ ਜੀ ਦੀਆਂ ਬਖਸ਼ੀਆਂ ਦਾਤਾਂ ਵਿਚੋਂ ਪ੍ਰਸ਼ਾਦ ਪਾਣੀ ਨਾਲ ਬੜੇ ਪ੍ਰੇਮ ਨਾਲ ਸਾਧ ਸੰਗਤ ਦੀ ਸੇਵਾ ਕੀਤੀ । ਧਰਮ ਕਾਰਜਾਂ ਦੀ ਵੰਡ ਵਿਚੋਂ ੫੧/- ਰੁਪਏ ਵਰਿਆਮ ਦੀ ਭੇਟਾ ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# RAJPAL

## The Leading Name in Construction Machinery



CONCRETE MIXER 10/7 CFT



CONCETE MIXER 7/5

Manufacturers of

- **Concrete Mixers of all Sizes**
- **Pan Mixers**
- **Vibrators of all Types**
- **Tower Hoists**
- **Hydraulic Press**
- **Spare Parts of all Makes Concrete Mixers**

Phones : Office : 529033
Factory : 501973
Resi. : 536093

# BALWANT SINGH & SONS

Offce : 4E/11 JHANDEWALA EXTN.
NEW DELHI-110055

Factory : A 2/3, MAYA PURI, PHASE II
Opp, C-70 NEW DELHI-110064

Registered No. NW/JL—253 MONTHLY WARIAM JULY 1988
Registered with the registerar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ
Monthly WARIAM, Ladowali Road, Jalandhar—144001.